

ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼

# ਤਰਕਸ਼ੀਲ

# TARKSHEEL

ਮਾਰਚ-ਅਪ੍ਰੈਲ 2015




**ਅੰਦਰ ਝਾਤ**



ਕਿਤਾਬਾਂ ਬੰਦ ਕੀਤੀਆਂ ਨਹੀਂ ਰਹਿਣਗੀਆਂ। ਉਹ ਸੜਨਗੀਆਂ ਵੀ ਨਹੀਂ। ਸੋਚ ਜੇਲ੍ਹੀਂ ਬੰਦ ਨਹੀਂ ਹੋਵੇਗੀ। ...ਗਰਿਸਵੋਲਡ



**ਪਾਸ਼**

9 ਸਤੰਬਰ 1950 - 23 ਮਾਰਚ 1988

## ਘਾਹ

ਮੈਂ ਘਾਹ ਹਾਂ
ਮੈਂ ਤੁਹਾਡੇ ਹਰ ਕੀਤੇ ਕਰਾਏ 'ਤੇ ਉੱਗ ਆਵਾਂਗਾ।
ਬੰਬ ਸੁੱਟ ਦਿਓ ਭਾਵੇਂ ਵਿਸ਼ਵ-ਵਿਦਿਆਲੇ 'ਤੇ
ਬਣਾ ਦਿਓ ਹਰ ਹੋਸਟਲ ਮਲਬੇ ਦੇ ਢੇਰ
ਸੁਹਾਗਾ ਫੇਰ ਦਿਓ ਬੇਸ਼ੱਕ ਸਾਡੀਆਂ ਝੁੱਗੀਆਂ 'ਤੇ
ਮੈਨੂੰ ਕੀ ਕਰੋਗੇ?
ਮੈਂ ਤਾਂ ਘਾਹ ਹਾਂ, ਹਰ ਚੀਜ ਢਕ ਲਵਾਂਗਾ
ਹਰ ਢੇਰ 'ਤੇ ਉੱਗ ਆਵਾਂਗਾ।
ਬੰਗੇ ਨੂੰ ਢੇਰੀ ਕਰ ਦਿਓ
ਸੰਗਰੂਰ ਨੂੰ ਮਿਟਾ ਦਿਓ
ਧੂੜ 'ਚ ਮਿਲਾ ਦਿਓ ਲੁਧਿਆਣੇ ਦਾ ਜ਼ਿਲ੍ਹਾ
ਮੇਰੀ ਹਰਿਆਲੀ ਆਪਣਾ ਕੰਮ ਕਰੇਗੀ...
ਦੋ ਸਾਲ, ਦਸ ਸਾਲ ਬਾਦ
ਸਵਾਰੀਆਂ ਫਿਰ ਕਿਸੇ ਟਿਕਟ ਕੱਟ ਤੋਂ ਪੁੱਛਣਗੀਆਂ
"ਇਹ ਕਿਹੜੀ ਥਾਂ ਹੈ?
ਮੈਨੂੰ ਬਰਨਾਲੇ ਉਤਾਰ ਦੇਣਾ
ਜਿੱਥੇ ਹਰੇ ਘਾਹ ਦਾ ਜੰਗਲ ਹੈ।"
ਮੈਂ ਘਾਹ ਹਾਂ, ਮੈਂ ਆਪਣਾ ਕੰਮ ਕਰਾਂਗਾ
ਮੈਂ ਤੁਹਾਡੇ ਹਰ ਕੀਤੇ ਕਰਾਏ 'ਤੇ ਉੱਗ ਆਵਾਂਗਾ।

## ਭਦੌੜ ਸੇਵਾ ਮੁਕਤ



ਤਰਕਸ਼ੀਲ ਲਹਿਰ ਦੇ ਵਧਾਰੇ ਪਸਾਰੇ ਲਈ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਸੂਬਾਈ ਜਥੇਬੰਦਕ ਮੁਖੀ ਮਾ. ਰਾਜਿੰਦਰ ਭਦੌੜ ਨੇ ਆਪਣੇ ਸਰਕਾਰੀ ਅਧਿਆਪਨ ਕਿੱਤੇ ਤੋਂ ਸਵੈ-ਇੱਛਕ ਸੇਵਾ ਮੁਕਤੀ ਲੈ ਲਈ ਹੈ। ਹੁਣ ਉਹ ਤਰਕਸ਼ੀਲ ਸਾਹਿਤ ਵੈਨ ਦੇ ਨਾਲ ਨਾਲ ਸੈਮੀਨਾਰਾਂ, ਨਾਟ ਮੇਲਿਆਂ ਤੇ ਟ੍ਰੇਨਿੰਗ ਕੈਂਪਾਂ 'ਚ ਆਪਣਾ ਸਾਰਾ ਸਮਾਂ ਲਾਇਆ ਕਰਨਗੇ। ਵਿਗਿਆਨਕ ਦ੍ਰਿਸ਼ਟੀਕੋਣ ਦੇ ਪ੍ਰਚਾਰ ਪਾਸਾਰ ਲਈ ਤਰਕਸ਼ੀਲ ਕਾਮੇ, ਲਹਿਰ ਦੇ ਸਨੇਹੀ ਤੇ ਸਮਾਜਸੇਵੀ ਕਲੱਬ ਉਨ੍ਹਾਂ ਦੀਆਂ ਸੇਵਾਵਾਂ ਲੈ ਸਕਦੇ ਹਨ।

**ਮੁੱਖ ਪੰਨੇ ਦਾ ਚਿੱਤਰ :**

**ਵਿਗਿਆਨੀਆਂ ਤੇ ਯੁੱਗਪੁਰਸ਼ਾਂ ਦੇ ਨਾਂ :**

**ਅਲੈਂਗਜੈਂਡਰ ਗ੍ਰਾਹਮ ਬੈੱਲ, ਐਲਬਰਟ ਆਈਨਸਟਾਈਨ, ਡਾ. ਕਾਵੂਰ, ਸ਼ਹੀਦ ਭਗਤ ਸਿੰਘ ਤੇ ਪਾਸ਼ ਦੇ ਵਿਸ਼ੇਸ ਦਿਨਾਂ ਨੂੰ ਸਮਰਪਿਤ**

*ਲਾਈਲੱਗ ਲੋਕਾਂ ਨਾਲੋਂ ਲਾਈਲੱਗ ਪੱਤਰਕਾਰ ਸਮਾਜ ਲਈ ਵੱਧ ਨੁਕਸਾਨਦਾਇਕ ਹੁੰਦੇ ਹਨ ਕਿਉਂਕਿ ਪੱਤਰਕਾਰ ਆਪਣੀਆਂ ਲਿਖਤਾਂ ਰਾਹੀਂ ਵੱਡੇ ਪੈਮਾਨੇ 'ਤੇ ਦਿਮਾਗੀ ਸੜਾਂਦ ਫੈਲਾਅ ਸਕਦੇ ਹਨ।* ...ਡਾ. ਕਾਵੂਰ


**ਮੁੱਖ ਸੰਪਾਦਕ**

**ਬਲਬੀਰ ਚੰਦ ਲੌਂਗੋਵਾਲ**
98153-17028
balbirchand1966@gmail.com

**ਸੰਪਾਦਕੀ ਮੰਡਲ**

ਰਾਮ ਸਵਰਨ ਲੱਖੇਵਾਲੀ
94173-62085
ramswarn@gmail.com

ਜਸਵੰਤ ਮੋਹਾਲੀ
98555-30721
jaswant_mohali@rediffmail.com

ਪਾਲ ਬਾਗਪੁਰ
94173-13738

ਜਸਵੰਤ ਜੀਰਖ
98151-69825
jaswantzirakh@gmail.com

-: ਮੁੱਖ ਪ੍ਰਬੰਧਕ :-
ਸੁਖਵਿੰਦਰ ਬਾਗਪੁਰ, 94174-27538
appuartpress@gmail.com

ਵਿਦੇਸ਼ੀ ਪ੍ਰਤੀਨਿਧ :
ਅਵਤਾਰ ਗਿੱਲ, ਕੈਨੇਡਾ
ਨਵਦੀਪ, ਲੈਸਟਰ (ਯੂ.ਕੇ.)
ਮਾ. ਭਜਨ ਸਿੰਘ ਕੈਨੇਡਾ
ਬਲਦੇਵ ਰਹਿਪਾ, ਟਰਾਂਟੋ
(ਫੋਨ 001 416 681 7202)

ਚੰਦਾ
ਸਲਾਨਾ : 100/- ਰੁਪਏ
ਵਿਦੇਸ਼ : 25 ਯੂ.ਐਸ. ਡਾਲਰ

ਚੰਦੇ ਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ 'ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)' ਲਿਖਿਆ ਜਾਵੇ। ਆਨ ਲਾਈਨ ਪੰਜਾਬ ਨੈਸ਼ਨਲ ਬੈਂਕ ਦਾ ਖਾਤਾ ਨੰ: 0044000100282234

**ਚੰਦੇ ਅਤੇ ਰਚਨਾਵਾਂ ਭੇਜਣ ਲਈ ਪਤਾ :**
ਮੁੱਖ ਦਫਤਰ ,
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ,
ਤਰਕਸ਼ੀਲ ਚੌਂਕ, ਬਰਨਾਲਾ-148101 (ਪੰਜਾਬ)
ਫੋਨ: 01679-241466

ਬਲਵਿੰਦਰ ਬਰਨਾਲਾ ਪ੍ਰਿੰਟਰ, ਪ੍ਰਕਾਸ਼ਕ ਅਤੇ ਮਾਲਕ (ਤਰਫੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੇ ਅੱਪੂ ਆਰਟ ਪ੍ਰੈਸ ਸ਼ਾਹਕੋਟ (ਜਲੰਧਰ) ਤੋਂ ਛਪਵਾ ਕੇ ਮੁੱਖ ਦਫਤਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਬਰਨਾਲਾ (ਬਰਨਾਲਾ) ਪੰਜਾਬ ਤੋਂ ਜਾਰੀ ਕੀਤਾ।

# ਤਤਕਰਾ




ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ, ਪੰਜਾਬ ਦੇ ਹੁਕਮ ਨੰਬਰ 4-93 ਆਡੀਟਰ ਪੰਜਾਬ, (ਚੰਡੀਗੜ੍ਹ) ਮਿਤੀ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


# ਸੰਪਾਦਕੀ

'ਟੋਲ' ਖਿਲਾਫ ਸੰਘਰਸ਼ ਦੀ ਅਗਵਾਈ ਕਰ ਰਹੇ ਬਜ਼ੁਰਗ ਕਮਿਊਨਿਸਟ ਆਗੂ ਗੋਵਿੰਦ ਪੰਸਾਰੇ ਅਤੇ ਉਸਦੀ ਪਤਨੀ ਨੂੰ 16 ਫਰਵਰੀ ਨੂੰ ਉਸ ਸਮੇਂ ਗੋਲੀ ਮਾਰ ਦਿੱਤੀ ਗਈ ਜਦੋਂ ਉਹ ਸਵੇਰ ਦੀ ਸੈਰ ਲਈ ਨਿਕਲੇ ਸਨ। ਕੁੱਝ ਸਮਾਂ ਇਲਾਜ ਅਧੀਨ ਰਹਿਣ ਉਪਰੰਤ ਕਾਮਰੇਡ ਪੰਸਾਰੇ ਦੀ ਮੌਤ ਹੋ ਗਈ। ਉਹਨਾਂ ਨੇ ਆਪਣੇ ਸਮੁੱਚੇ ਜੀਵਨ ਦੌਰਾਨ ਮਿਹਨਤਕਸ਼ ਲੋਕਾਂ ਦੇ ਸੰਘਰਸ਼ਾਂ ਦੀ ਅਗਵਾਈ ਕੀਤੀ। ਤਰਕਸ਼ੀਲ-ਪ੍ਰਗਤੀਵਾਦੀ ਵਿਚਾਰਧਾਰਾ, ਕਿਰਤੀ ਲੋਕਾਂ ਦੇ ਸੰਘਰਸ਼ਾਂ ਦਾ ਵਿਰੋਧ ਕਰਨ ਵਾਲੀਆਂ ਕਾਲੀਆਂ ਤਾਕਤਾਂ ਹੱਥੋਂ ਉਹ ਸ਼ਹੀਦ ਹੋ ਗਏ। ਉਹਨਾਂ ਦੀ ਇਸ ਸ਼ਹਾਦਤ ਨੇ ਉੱਘੇ ਤਰਕਸ਼ੀਲ ਆਗੂ ਡਾ. ਨਰਿੰਦਰ ਦਭੋਲਕਰ ਦੀ ਪੂਨੇ ਵਿੱਚ 2013 ਵਿੱਚ ਕੀਤੀ ਸ਼ਹਾਦਤ ਦੀ ਯਾਦ ਮੁੜ ਤਾਜਾ ਕਰਵਾ ਦਿੱਤੀ। ਜਮਾਤੀ ਸਮਾਜ ਅੰਦਰ ਹਮੇਸ਼ਾ ਦੋ ਜਮਾਤਾਂ ਹੁੰਦੀਆਂ ਹਨ, ਭਾਵੇਂ ਉਹ ਸਿਆਸਤ ਦਾ ਖੇਤਰ ਹੈ, ਭਾਵੇਂ ਕਲਾ, ਸਾਹਿਤ, ਵਿਗਿਆਨ, ਸਭਿਆਚਾਰ ਜਾਂ ਚਿੰਤਨ ਦਾ। ਜਿੱਥੇ ਇਹ ਲੁਟੇਰਾ ਪ੍ਰਬੰਧ ਆਪਣੇ ਪੱਖ ਵਿੱਚ ਭੁਗਤਣ ਵਾਲੇ ਸਿਆਸਤਦਾਨਾਂ, ਸਾਹਿਤਕਾਰਾਂ, ਵਿਗਿਆਨੀਆਂ, ਕਲਾਕਾਰਾਂ, ਬੁੱਧੀਜੀਵੀਆਂ ਨੂੰ ਵੱਡੇ-ਵੱਡੇ ਸਨਮਾਨਾਂ ਨਾਲ ਨਿਵਾਜਦਾ ਅਤੇ ਸਰਪ੍ਰਸਤੀ ਦਿੰਦਾ, ਉੱਥੇ ਲੋਕਾਂ ਦੇ ਪੱਖ ਵਿੱਚ ਖੜ੍ਹਣ ਵਾਲਿਆਂ ਦਾ ਆਪਣੀਆਂ ਹੱਥ ਠੋਕੂ ਕਾਲੀਆਂ ਤਾਕਤਾਂ ਹੱਥੋਂ ਘਾਣ ਕਰਾਉਂਦਾ ਹੈ, ਉਹਨਾਂ 'ਤੇ ਝੂਠੇ ਕੇਸ ਦਰਜ ਕਰਦਾ, ਜੇਲ੍ਹਾਂ ਵਿੱਚ ਤੁੰਨਦਾ ਅਤੇ ਇੱਥੋਂ ਤੱਕ ਉਹਨਾਂ ਦਾ ਕਤਲ ਕਰਨ ਜਾਂ ਕਰਵਾਉਣ ਤੱਕ ਚਲਾ ਜਾਂਦਾ ਹੈ। ਸਮਾਜ ਵਿੱਚ ਵਿਗਿਆਨਕ ਵਿਚਾਰਧਾਰਾ ਦੀ ਗੱਲ ਕਰਨ ਵਾਲੇ ਲੋਕਾਂ, ਹਰ ਕਿਸਮ ਦੇ ਅੰਧ-ਵਿਸ਼ਵਾਸਾਂ, ਕੁਰੀਤੀਆਂ ਖਿਲਾਫ਼ ਲੜਣ, ਬੋਲਣ ਅਤੇ ਲਿਖਣ ਵਾਲੇ ਲੋਕ ਪੱਖੀ ਕਲਾਕਾਰਾਂ ਦੀ ਜ਼ੁਬਾਨ ਬੰਦ ਕਰਨ ਲਈ ਹਰ ਹੀਲਾ ਵਰਤਦਾ ਹੈ। ਪਿਛਲੇ ਦਿਨੀਂ ਬਕਰੀਦ ਮੌਕੇ ਜਾਨਵਰਾਂ ਦੀ ਬਲੀ ਦੇਣ ਦੀ ਨਿੰਦਾ ਕਰਨ ਵਾਲੀ ਮਿਸਰ ਦੀ ਉੱਘੀ ਸ਼ਾਇਰਾ ਫਾਤਿਮਾ ਨਾਊਤ 'ਤੇ ਇਸਲਾਮ ਦੀ ਤੌਹੀਨ ਕਰਨ, ਤੰਗ ਨਜ਼ਰੀ ਫੈਲਾਉਣ, ਜਨਤਕ ਅਮਨ ਨੂੰ ਖਤਰੇ ਵਿੱਚ ਪਾਉਣ ਦੇ ਦੋਸ਼ ਆਇਦ ਕਰਕੇ ਮੁਕੱਦਮਾ ਚਲਾਇਆ ਗਿਆ ਹੈ। ਇਸ ਦੋਸ਼ ਅਧੀਨ ਉਸਨੂੰ ਤਿੰਨ ਸਾਲ ਤੱਕ ਦੀ ਕੈਦ ਦੀ ਸਜ਼ਾ ਹੋ ਸਕਦੀ ਹੈ। ਉਸਦੀ ਪ੍ਰਤੀਬੱਧਤਾ ਵੇਖੋ - ਉਸਨੇ ਕਿਹਾ, 'ਭਾਵੇਂ ਮੈਨੂੰ ਸ਼ਜਾ ਹੋ ਜਾਵੇ, ਇਸ ਤਰ੍ਹਾਂ ਮੈਨੂੰ ਝੁਕਾਇਆ ਨਹੀਂ ਜਾ ਸਕਦਾ। ਮੈਂ ਸੱਚ ਬੋਲਦੀ ਤੇ ਲਿਖਦੀ ਰਹਾਂਗੀ।' ਕਿਉਂਕਿ ਹਰ ਕਿਸਮ ਦੀ ਤਰਕਸ਼ੀਲ, ਪ੍ਰਗਤੀਸ਼ੀਲ, ਸੰਘਰਸ਼ਸ਼ੀਲ ਵਿਚਾਰਧਾਰਾ ਇਸ ਮਨੁੱਖ ਵਿਰੋਧੀ ਪ੍ਰਬੰਧ ਦੇ ਵਿਰੋਧ ਵਿੱਚ ਭੁਗਤਦੀ ਹੈ, ਲੋਕਾਂ ਨੂੰ ਚੇਤੰਨ ਕਰਦੀ ਹੈ। ਇਸ ਲਈ ਇਹ ਪ੍ਰਬੰਧ ਉਸਦਾ ਮੂੰਹ ਬੰਦਾ ਕਰਨਾ ਚਾਹੁੰਦਾ। ਪਰ ਇਹ ਉਸਦਾ ਭਰਮ ਹੈ, ਸੱਚ ਕਦੇ ਮਰਦਾ ਨਹੀਂ, ਸੱਚ ਲਈ ਲੜਣ ਵਾਲੇ ਲੋਕ ਸ਼ਹਾਦਤਾਂ, ਕੁਰਬਾਨੀਆਂ ਤੋਂ ਪਿੱਛੇ ਨਹੀਂ ਹਟਦੇ। ਆਓ ਹੱਕ, ਸੱਚ ਦੀ ਦਹਿਲੀਜ਼ ਤੇ ਖੜਦਿਆਂ, ਜੀਵਨ ਦੇ ਅਸਲ ਮਕਸ਼ਦ, ਆਭਾ ਨੂੰ ਪਛਾਣੀਏ।

# ਸ਼ਹੀਦ ਭਗਤ ਸਿੰਘ ਦੀ ਜੇਲ੍ਹ ਡਾਇਰੀ ਵਿੱਚੋਂ

"ਲੋਕਾਂ ਦੇ ਸਿਰ ਕਲਮ ਕਰ ਦਿੱਤੇ ਜਾਣ ਨੂੰ ਅਸੀਂ ਭਿਅੰਕਰ ਮੰਨਦੇ ਹਾਂ, ਪਰ ਸਾਨੂੰ ਜੀਵਨ ਉਪਰੰਤ ਬਰਕਰਾਰ ਰਹਿਣ ਵਾਲੀ ਮੌਤ ਦੀ ਉਸ ਭਿਅੰਕਰਤਾ ਨੂੰ ਵੇਖਣਾ ਨਹੀਂ ਸਿਖਾਇਆ ਗਿਆ ਹੈ ਜੋ ਗਰੀਬੀ ਅਤੇ ਅੱਤਿਆਚਾਰ ਦੇ ਰਾਹੀਂ ਵਿਆਪਕ ਅਬਾਦੀ ਤੇ ਥੋਪ ਦਿੱਤੀ ਗਈ ਹੈ।" –

ਮਾਰਕ ਟੁਵੇਨ (ਪੰਨਾ 17(14))

**ਨੈਤਿਕਤਾ** : "ਨੈਤਿਕਤਾ ਅਤੇ ਧਰਮ ਉਸ ਵਿਅਕਤੀ ਦੇ ਵਾਸਤੇ ਮਹਿਜ ਸ਼ਬਦ ਮਾਤਰ ਹਨ ਜੋ ਰੋਟੀ-ਰੋਜੀ ਦਾ ਜੁਗਾੜ ਕਰਨ ਦੇ ਲਈ ਗੰਦੇ ਨਾਲੇ ਵਿੱਚੋਂ ਮੱਛੀ ਮਾਰਦਾ ਹੈ, ਅਤੇ ਪਾਲੇ ਦੀ ਰਾਤ ਵਿੱਚ ਕੜਾਕੇ ਦੀ ਸੀਤ ਲਹਿਰ ਤੋਂ ਬਚਣ ਦੇ ਲਈ ਸੜਕਾਂ ਉੱਤੇ ਢੋਲਾਂ ਦੇ ਪਿੱਛੇ ਪਨਾਹ ਲੈਂਦਾ ਹੈ।" –ਹੋਰੇਸ ਗ੍ਰੀਲੇ (ਪੰਨਾ 18(15))

ਕੀ ਹੈ ਉਹ ਸੱਚੀ ਮੁਕਤੀ, ਜੋ ਤੋੜੇ
ਜੰਜੀਰਾਂ ਬੱਸ ਆਪਣੀ ਖਾਤਿਰ
ਅਤੇ ਭੁਲਾ ਦੇਵੇ ਸੰਕੀਰਣ ਹੋ ਕੇ
ਕਿ ਮਾਨਵਤਾ ਦਾ ਕਰਜ਼ ਹੈ ਅਸਾਂ ਪਰ?
ਨਹੀਂ, ਸੱਚੀ ਮੁਕਤੀ ਤਾਂ ਹੈ
ਜਦੋਂ ਅਸੀਂ ਵੰਡੀਏ
ਸਭ ਜੰਜ਼ੀਰਾਂ
ਜੋ ਪਹਿਨੇ ਹਨ ਆਪਣੇ ਭਾਈ
ਅਤੇ ਭਾਵ ਅਤੇ ਕਰਮ ਨਾਲ ਜੁੱਟ ਕੇ
ਹੋਈਏ ਹੋਰਾਂ ਦੀ ਮੁਕਤੀ ਲਈ ਤਤਪਰ

– ਜੇਮਜ਼ ਰਸੇਲ ਲਾਵਲੇ (ਪੰਨਾ 19(16))



**ਉਤਪੀੜਨ** : "ਉਤਪੀੜਨ ਨਿਸ਼ਚੇ ਹੀ ਇੱਕ ਸਮਝਦਾਰ ਆਦਮੀ ਨੂੰ ਪਾਗਲ ਬਣਾ ਦਿੰਦਾ ਹੈ।" (ਪੰਨਾ-21(18))

**ਕੋਈ ਸਮਝੌਤਾ ਨਹੀਂ** !!! ਜਦੋਂ ਤੱਕ ਪਹਿਲਾ ਇਨਸਾਫ ਨਾ ਹੋਵੇ, ਉਦੋਂ ਤੱਕ ਸਦਭਾਵਨਾ ਦੀ ਗੱਲ ਕਰਨਾ ਬੇਹੂਦਾ ਸ਼ੋਰ-ਗੁੱਲ ਹੈ, ਅਤੇ ਜਦੋਂ ਤੱਕ ਇਸ ਦੁਨੀਆਂ ਦਾ ਨਿਰਮਾਣ ਕਰਨ ਵਾਲਿਆਂ ਦਾ ਆਪਣੀ ਮਿਹਨਤ ਉੱਤੇ ਅਧਿਕਾਰ ਨਾ ਹੋਵੇ, ਉਦੋਂ ਤੱਕ ਇਨਸਾਫ ਦੀ ਗੱਲ ਕਰਨਾ ਫਜ਼ੂਲ ਹੈ। ਦੁਨੀਆਂ ਦੇ ਮਜ਼ਦੂਰਾਂ ਦੀ ਮੰਗ ਦਾ ਜਵਾਬ, ਉਹਨਾਂ ਦੀ ਮਿਹਨਤ ਦੀ ਸਮੁੱਚੀ ਕਮਾਈ ਤੋਂ ਇਲਾਵਾ ਹੋਰ ਕੁੱਝ ਨਹੀਂ ਹੋ ਸਕਦਾ।

(ਜਾਰਜ ਡੀ. ਹੇਰਸਨ) (ਪੰਨਾ -34(31))

**ਧਰਮ ਦੇ ਬਾਰੇ ਕਾਰਲ ਮਾਰਕਸ ਦਾ ਦ੍ਰਿਸ਼ਟੀਕੋਣ** : ਧਰਮ ਇਸੇ ਦੁਨੀਆਂ ਦਾ ਇੱਕ ਸਾਧਾਰਣੀਕ੍ਰਿਤ ਸਿਧਾਂਤ ਹੈ, ਇਸਦਾ ਵਿਸ਼ਵਕੋਸ਼ੀ ਸਾਰ-ਸੰਗ੍ਰਹਿ ਹੈ, ਇੱਕ ਲੋਕਪ੍ਰਿਯ ਰੂਪ ਵਿੱਚ ਦੁਨੀਆਂ ਦੇ ਵਿਰੁੱਧ ਇਹ ਇੱਕ ਪ੍ਰਤੱਖ ਲੜਾਈ ਹੈ।

ਲੋਕੀ ਵਾਸਤਵ ਵਿੱਚ ਉਦੋਂ ਤੱਕ ਸੁਖੀ ਨਹੀਂ ਹੋ ਸਕਦੇ ਜਦੋਂ ਤੱਕ ਉਹ ਧਰਮ ਦਾ ਫਸਤਾ ਵੱਢ ਕੇ ਇਸਦੇ ਮਿੱਥਿਆ ਸੁੱਖ ਤੋਂ ਛੁਟਕਾਰਾ ਨਹੀਂ ਪਾ ਲੈਂਦੇ। ਇਹ ਉਮੀਦ ਕਿ ਲੋਕ ਇਸ ਮ੍ਰਿਗਤ੍ਰਿਸ਼ਨਾ ਤੋਂ ਆਪਣੇ ਆਪ ਨੂੰ ਖੁਦ ਆਪਣੀ ਹੀ ਹਾਲਤ ਦੇ ਖਾਤਰ ਮੁਕਤ ਕਰਨ, ਇਹ ਉਮੀਦ ਹੈ ਕਿ ਉਹ ਉਸ ਹਾਲਤ ਦਾ ਤਿਆਗ ਕਰਨ ਜਿਸਨੂੰ ਇਸ ਮ੍ਰਿਗਤ੍ਰਿਸ਼ਨਾ ਦੀ ਜਰੂਰਤ ਹੁੰਦੀ ਹੈ।

– ਪੰਨਾ 40 (37)

ਕਾਨੂੰਨ ਮੁਜਰਿਮ ਕਰਾਰ ਦਿੰਦਾ ਹੈ
ਉਸ ਪੁਰਸ਼ ਜਾਂ ਔਰਤ ਨੂੰ
ਜੋ ਚਰਾਉਂਦੇ ਨੇ
ਆਮ ਆਦਮੀ ਦੀਆਂ ਮੁਰਗੀਆਂ
ਲੇਕਿਨ ਛੱਡ ਦਿੰਦਾ ਹੈ
ਵੱਡੇ ਅਪਰਾਧੀਆਂ ਨੂੰ
ਜੋ ਚੁਰਾ ਲੈਂਦੇ ਨੇ ਮੁਰਗੀਆਂ ਕੋਲੋਂ
ਆਮ ਆਦਮੀ ਨੂੰ ਹੀ।

– ਪੰਨਾ 45 (42)

"ਹੁਣ ਜਰੂਰਤ ਇਸ ਗੱਲ ਦੀ ਹੈ ਕਿ ਅਸੀਂ ਆਪਣੇ ਆਪ ਨੂੰ ਪੁਰਾਣੇ ਫਾਰਮੂਲਿਆਂ ਨਾਲ ਨਹੀਂ ਬਲਕਿ ਨਵੀਆਂ ਵਾਸਤਵਿਕਤਾਵਾਂ ਰਾਹੀਂ ਨਿਰਦੇਸ਼ਤ ਕਰੀਏ।" – ਲੈਨਿਨ (ਪੰਨਾ 72(69))

**ਅਸਮਾਨਤਾਵਾਂ** : ਪਰੰਤੂ ਇਹ ਗੱਲ ਪੂਰੀ ਤਰ੍ਹਾਂ ਪ੍ਰਕਿਰਤਕ ਕਾਨੂੰਨ ਦੇ ਖਿਲਾਫ ਹੈ ਕਿ ਮੁੱਠੀ ਭਰ ਲੋਕ ਤਾਂ ਬੇਸ਼ੁਮਾਰ ਦੌਲਤ ਹੜੱਪਦੇ ਰਹਿਣ, ਜਦੋਂਕਿ ਵਿਸ਼ਾਲ ਭੁੱਖੀ ਅਬਾਦੀ ਜ਼ਿੰਦਗੀ ਦੀਆਂ ਜਰੂਰੀ ਚੀਜ਼ਾਂ ਦੇ ਲਈ ਵੀ ਤਰਸਦੀ ਰਹੇ। – ਪੰਨਾ 177 (112)

**(ਬਾਕੀ ਪੰਨਾ 5 'ਤੇ)**

ਇਤਿਹਾਸ ਦੇ ਝਰੋਖੇ 'ਚੋਂ:

# ਰੌਲਟ ਐਕਟ - ਇਸਦਾ ਮੌਜੂਦਾ ਪ੍ਰਸੰਗ

ਹੇਮ ਰਾਜ ਸਟੈਨੋ



18 ਮਾਰਚ 1919 ਨੂੰ ਸਾਡੇ ਦੇਸ਼ 'ਤੇ ਰਾਜ ਕਰ ਰਹੇ ਅੰਗਰੇਜ਼ ਸਰਮਾਏਦਾਰ ਹਾਕਮਾਂ ਨੇ ਇੱਕ ਦਮਨਕਾਰੀ ਕਾਨੂੰਨ ਪਾਸ ਕੀਤਾ ਸੀ ਜੋ ਰੋਲਟ ਐਕਟ ਦੇ ਨਾਮ ਨਾਲ ਬਦਨਾਮ ਹੈ। ਇਹ ਐਕਟ ਕੀ ਸੀ, ਕਿਉਂ ਬਣਾਇਆ ਗਿਆ ਅਤੇ ਅੱਜ ਇਸ ਤੋਂ ਸਾਨੂੰ ਕੀ ਸਬਕ ਮਿਲਦਾ ਹੈ, ਇਸ 'ਤੇ ਵਿਚਾਰ ਕਰਦੇ ਹਾਂ।

28 ਜੁਲਾਈ 1914 ਤੋਂ ਸ਼ੁਰੂ ਹੋ ਕੇ 11 ਨਵੰਬਰ, 1918 ਤੱਕ ਸੰਸਾਰ ਜੰਗ ਲੱਗੀ ਜਿਸਨੂੰ ਪਹਿਲੀ ਸੰਸਾਰ ਜੰਗ ਕਿਹਾ ਜਾਂਦਾ ਹੈ। ਇਸ ਵਿੱਚ ਮੋਟੇ ਤੌਰ 'ਤੇ ਇੱਕ ਪਾਸੇ ਯੂਨਾਈਟਡ ਕਿੰਗਡਮ, ਫਰਾਂਸ ਅਤੇ ਰੂਸ ਸੀ ਅਤੇ ਦੂਸਰੇ ਪਾਸ ਜਰਮਨੀ, ਆਸਟਰੀਆ ਅਤੇ ਹੰਗਰੀ ਜਿਹੇ ਦੇਸ਼ ਸਨ। ਉਦੋਂ ਸਾਡਾ ਦੇਸ਼ ਅੰਗਰੇਜ਼ਾਂ ਦਾ ਗੁਲਾਮ ਸੀ। ਅੰਗਰੇਜ਼ਾਂ ਨੂੰ ਇਹ ਖਤਰਾ ਸੀ ਕਿ ਉਨ੍ਹਾਂ ਦੇ ਇਸ ਜੰਗ ਵਿੱਚ ਉਲਝ ਜਾਣ ਕਰਕੇ ਭਾਰਤ ਦੇ ਲੋਕ ਵਿਦਰੋਹ ਕਰ ਸਕਦੇ ਹਨ, ਇਸ ਲਈ ਉਨ੍ਹਾਂ ਨੇ ਇੱਕ ਕਾਨੂੰਨ ਬਣਾਇਆ ਜਿਸਨੂੰ ਡੀਫੈਂਸ ਆਫ ਇੰਡੀਆ ਦਾ ਨਾਮ ਦਿੱਤਾ ਗਿਆ। ਕਿਉਂਕਿ ਇਹ ਕਾਨੂੰਨ ਹੀ ਬਗਾਵਤਾਂ ਨੂੰ ਕੁਚਲਣ ਲਈ ਬਣਾਇਆ ਸੀ ਇਸ ਲਈ ਇਸ ਵਿੱਚ ਹਰ ਤਰ੍ਹਾਂ ਦੀਆਂ ਦਮਨਕਾਰੀ ਧਾਰਾਵਾਂ ਸ਼ਾਮਲ ਸਨ। ਜਦੋਂ ਪਹਿਲੀ ਸੰਸਾਰ ਜੰਗ ਛਿੜ ਪਈ ਤਾਂ ਸਾਡੇ ਦੇਸ਼ ਵਿਚਲਾ ਘਟਨਾਕ੍ਰਮ ਅੰਗਰੇਜ਼ਾਂ ਦੀ ਆਸ ਦੇ ਬਿਲਕੁਲ ਉਲਟ ਹੋਇਆ। ਸਾਡੇ ਦੇਸ਼ ਦੇ ਲੀਡਰਾਂ ਨੂੰ ਇਹ ਝਾਕ ਸੀ ਜੰਗ ਤੋਂ ਬਾਅਦ ਅੰਗਰੇਜ਼ ਸਾਨੂੰ ਹੋਮ ਰੂਲ ( ਕੇਂਦਰ 'ਚ ਅੰਗਰੇਜ਼ਾਂ ਦਾ ਰਾਜ ਹੁੰਦੇ ਹੋਏ ਸੂਬਿਆਂ 'ਚ ਰਾਜ ਦਾ ਅਧਿਕਾਰ) ਦੀ ਆਗਿਆ ਦੇ ਦੇਣਗੇ। ਇਸ ਲਈ ਸਾਡੇ ਦੇਸੀ ਲੀਡਰਾਂ ਨੇ ਇਸ ਜੰਗ ਵਿੱਚ ਅੰਗਰੇਜ਼ਾਂ ਦੀ ਹਰ ਤਰ੍ਹਾਂ ਦੀ ਮੱਦਦ ਕੀਤੀ। ਇਹ ਮੱਦਦ ਇੰਨੀ ਜ਼ਿਆਦਾ ਸੀ ਕਿ ਸਾਡੇ ਦੇਸ ਦੇ ਫੌਜੀਆਂ ਦੀ ਗਿਣਤੀ ਅੰਗਰੇਜ਼ ਫੌਜੀਆਂ ਨਾਲੋਂ ਜ਼ਿਆਦਾ ਸੀ। ਇਸ ਵਿੱਚ 47,746 ਭਾਰਤੀ ਸਿਪਾਹੀਆਂ ਦੀ ਜਾਨ ਚਲੀ ਗਈ ਅਤੇ 65,126 ਸਿਪਾਹੀ ਜ਼ਖਮੀ ਹੋਏ।

ਅੰਗਰੇਜ਼ਾਂ ਨੇ ਇਸ ਸੰਸਾਰ ਜੰਗ ਵਿੱਚ ਆਪਣੇ ਫੌਜੀ ਖਰਚਿਆਂ ਦਾ ਬਹੁਤ ਵੱਡਾ ਭਾਰ ਭਾਰਤ 'ਤੇ ਪਾ ਦਿੱਤਾ। ਇਸਦਾ ਸਿੱਟਾ ਇਹ ਹੋਇਆ ਕਿ ਆਮ ਜਨਤਾ ਹੋਰ ਵਧੇਰੇ ਕੰਗਾਲੀ ਵੱਲ ਧੱਕੀ ਗਈ। ਇਸ ਜੰਗ ਦੌਰਾਨ ਰੂਸ 'ਚ ਅਕਤੂਬਰ, 1917 'ਚ ਇਨਕਲਾਬ ਆ ਗਿਆ ਅਤੇ ਉਹ ਸਮਾਜਵਾਦ ਵੱਲ ਵਧਣ ਲੱਗ ਪਿਆ। ਇਸ ਇਤਿਹਾਸਕ ਘਟਨਾ ਨੇ ਸੰਸਾਰ ਦੇ ਸਮੁੱਚੇ ਦੇਸ਼ਾਂ ਦੇ ਕਿਰਤੀ ਲੋਕਾਂ ਦਾ ਧਿਆਨ ਚੁੰਬਕ ਦੀ ਤਰ੍ਹਾਂ ਆਪਣੇ ਵੱਲ ਖਿੱਚਿਆ। ਇਸਤੋਂ ਪਹਿਲਾਂ ਭਾਵ 1919 ਤੋਂ ਪਹਿਲਾਂ ਦੀਆਂ ਮੁਕਤੀ ਲਹਿਰਾਂ ਦਾ ਪ੍ਰੇਰਨਾ ਸਰੋਤ ਮੈਜਿਨੀ ਆਦਿ ਕੌਮ-ਪਸੰਦ ਆਗੂ ਸਨ। ਸਾਡੇ ਦੇਸ਼ ਅੰਦਰ ਵੀ 1919 ਦੀ ਕਰਤਾਰ ਸਰਾਭੇ ਅਤੇ ਹੋਰ ਗ਼ਦਰੀਆਂ ਦੀ ਗ਼ਦਰ ਲਹਿਰ ਵੀ ਪ੍ਰਭਾਵਿਤ ਹੋਈ। ਅੰਗਰੇਜ਼ਾਂ ਨੂੰ ਡਰ ਪੈਦਾ ਹੋ ਗਿਆ ਕਿ ਰੂਸ ਇੱਕ ਕਮਿਊਨਿਸਟ ਮੁਲਕ ਹੋਣ ਕਰਕੇ ਇਨ੍ਹਾਂ ਲਹਿਰਾਂ ਦੀ ਮੱਦਦ ਕਰੇਗਾ ਅਤੇ ਨਾਲ ਹੀ ਅੰਗਰੇਜ਼ਾਂ ਦੇ ਖਿਲਾਫ ਹੋਣ ਕਰਕੇ ਜਰਮਨੀ ਦੇਸ਼ ਵੀ ਮੱਦਦ ਕਰੇਗਾ। ਇਹ ਖਤਰਾ ਸਮਝਦਿਆਂ ਉਨ੍ਹਾਂ ਨੇ ਇਸ ਮਕਸਦ ਲਈ ਸੰਨ 1918 'ਚ ਇੱਕ ਕਮੇਟੀ ਬਣਾਈ ਕਿ ਉਹ ਦੱਸੇ ਕਿ ਭਾਰਤ ਵਿਚ ਉੱਠਣ ਵਾਲੀ ਹਰ ਬਗਾਵਤ ਨੂੰ ਕਿਵੇਂ ਸਖਤੀ ਨਾਲ ਕੁਚਲਿਆ ਜਾਵੇ।

ਇਹ ਕਮੇਟੀ ਅੰਗਰੇਜ਼ ਜੱਜ ਸਿਡਨੀ ਰੋਲਟ ਦੀ ਅਗਵਾਈ ਵਿੱਚ ਬਣਾਈ ਗਈ। ਇਸ ਕਮੇਟੀ ਨੇ ਪਹਿਲੀ ਸੰਸਾਰ ਜੰਗ ਵਾਲੇ ਡੀਫੈਂਸ ਆਫ ਇੰਡੀਆ ਰੈਗੂਲੇਸ਼ਨ ਐਕਟ, ਜਿਸਦੀ ਮਿਆਦ ਪੁੱਗ ਚੁੱਕੀ ਸੀ, ਨੂੰ ਹੀ ਵਧਾਕੇ ਨਵੇਂ ਰੂਪ ਵਿੱਚ ਪੇਸ਼ ਕੀਤਾ ਜਿਸ ਵਿੱਚ ਸ਼ਾਮਲ ਕੀਤਾ ਗਿਆ ਕਿ:-

ਹਕੂਮਤ ਅੰਗਰੇਜ਼ੀ ਰਾਜ ਅਧੀਨ ਰਹਿਣ ਵਾਲੇ ਕਿਸੇ ਵੀ ਵਿਅਕਤੀ ਨੂੰ ਦਹਿਸ਼ਤਪਸੰਦ ਹੋਣ ਦੇ ਸ਼ੱਕ ਦੇ ਆਧਾਰ 'ਤੇ ਦੋ ਸਾਲ ਬਿਨਾਂ ਮੁਕੱਦਮਾ ਚਲਾਏ ਜੇਲ੍ਹ ਵਿੱਚ ਰੱਖ ਸਕਦੀ ਹੈ,

ਪ੍ਰੈਸ 'ਤੇ ਪਾਬੰਦੀ, ਬਿਨਾ ਵਾਰੰਟ ਦੇ ਗ੍ਰਿਫਤਾਰੀ, ਬਿਨਾਂ ਮੁਕੱਦਮੇ ਦੀ ਸੁਣਵਾਈ ਦੇ ਅਨਿਸ਼ਚਿਤ ਸਮੇਂ ਲਈ ਬੰਦੀ ਬਣਾਉਣਾ;

ਦੋਸ਼ੀਆਂ ਨੂੰ ਕਿਸੇ ਕਿਸਮ ਦੀ ਕੋਈ ਜਾਣਕਾਰੀ ਹਕੂਮਤ ਨਹੀਂ ਦੇਵੇਗੀ;

ਹਕੂਮਤ ਜਦੋਂ ਉਨ੍ਹਾਂ ਨੂੰ ਛੱਡੇਗੀ ਵੀ ਤਾਂ ਵੀ ਉਨ੍ਹਾਂ ਨੂੰ

ਜਮਾਨਤਾਂ ਕਰਵਾਉਣੀਆਂ ਪੈਣਗੀਆਂ ਅਤੇ ਉਹ ਕਿਸੇ ਕਿਸਮ ਦੀਆਂ ਸਿਆਸੀ, ਵਿੱਦਿਅਕ ਜਾਂ ਧਾਰਮਿਕ ਸਰਗਰਮੀਆਂ ਵਿੱਚ ਭਾਗ ਨਹੀਂ ਲੈ ਸਕਣਗੇ।

ਕਿਉਂਕਿ ਇਹ ਕਮੇਟੀ ਦੀ ਅਗਵਾਈ ਸਿਡਨੀ ਰੋਲਟ ਕਰ ਰਿਹਾ ਸੀ। ਇਸ ਲਈ ਇਸਨੂੰ ਰੋਲਟ ਐਕਟ ਦਾ ਨਾਮ ਦਿੱਤਾ ਗਿਆ। ਇਹ ਐਕਟ ਮਾਰਚ, 1919 ਵਿੱਚ ਲਾਗੂ ਕੀਤਾ ਗਿਆ।

ਗਾਂਧੀ ਅਤੇ ਹੋਰ ਭਾਰਤੀ ਆਗੂਆਂ ਨੇ ਇਸ ਨੂੰ "ਕਾਲਾ ਕਾਨੂੰਨ" ਕਿਹਾ ਅਤੇ ਇਸਦਾ ਵਿਰੋਧ ਕੀਤਾ। ਇਸ ਵਿਰੋਧ ਨੂੰ ਰੋਲਟ ਸੱਤਿਆਗ੍ਰਹਿ ਦਾ ਨਾਮ ਦਿੱਤਾ ਗਿਆ। ਇਸ 'ਤੇ ਹੜਤਾਲ ਕਰਨ ਦਾ ਫੈਸਲਾ ਹੋਇਆ। 30 ਮਾਰਚ ਨੂੰ ਦਿੱਲੀ ਵਿੱਚ ਸੱਤਿਆਗ੍ਰਹਿ ਸ਼ੁਰੂ ਹੋ ਗਿਆ। ਸਵਾਮੀ ਸ਼ਰਧਾ ਨੰਦ ਦੀ ਅਗਵਾਈ 'ਚ ਕੱਢੇ ਜਾ ਰਹੇ ਜਲੂਸ 'ਤੇ ਪੁਲਿਸ ਨੇ ਗੋਲੀ ਚਲਾ ਦਿੱਤੀ। ਪੰਜ ਵਿਅਕਤੀ ਮੌਕੇ 'ਤੇ ਹੀ ਮਾਰੇ ਗਏ ਅਤੇ ਕਈ ਜ਼ਖਮੀ ਹੋ ਗਏ। ਕਲਕੱਤਾ ਅਤੇ ਦਿੱਲੀ ਮੁੱਖ ਹਿੰਸਕ ਖੇਤਰ ਬਣ ਗਏ ਸਨ। ਇਸ ਹੜਤਾਲ ਦੌਰਾਨ ਗਾਂਧੀ ਦੀ ਨਜ਼ਰ 'ਚ ਕੁੱਝ ਗੜਬੜਾਂ ਹੋਈਆਂ। ਇਸ 'ਤੇ ਗਾਂਧੀ ਨੇ ਤਾਂ ਇਹ ਕਹਿੰਦਿਆਂ ਇਸ ਦੇ ਵਿਰੋਧ ਤੋਂ ਪਾਸਾ ਵੱਟ ਲਿਆ ਕਿ ਇਹ ਉਨ੍ਹਾਂ ਦੇ ਸੱਤਿਆਗ੍ਰਹਿ (ਮੁਕੰਮਲ ਤੌਰ 'ਤੇ ਅਹਿੰਸਕ) ਦੇ ਅਸੂਲਾਂ ਅਨੁਸਾਰ ਨਹੀਂ ਹੈ। ਪਰ ਇਸ ਕਾਨੂੰਨ ਦਾ ਪੰਜਾਬ ਅੰਦਰ ਵੀ ਜ਼ਬਰਦਸਤ ਵਿਰੋਧ ਹੋਇਆ। ਕਾਂਗਰਸ ਦੇ ਦੋ ਲੀਡਰ ਡਾ.ਸੱਤਿਆਪਾਲ ਅਤੇ ਸੈਫੂਦੀਨ ਕਿਚਲੂ ਗ੍ਰਿਫਤਾਰ ਕਰ ਲਏ ਗਏ। ਪੰਜਾਬ ਨੂੰ ਪੁਲਿਸ ਦੀ ਥਾਂ ਫੌਜ ਦੇ ਹਵਾਲੇ ਕਰ ਦਿੱਤਾ ਗਿਆ।

13 ਅਪ੍ਰੈਲ, 1919 ਨੂੰ ਵਿਸਾਖੀ ਵਾਲੇ ਦਿਨ ਜ਼ਲਿਆਂ ਵਾਲੇ ਬਾਗ ਵਿੱਚ ਇੱਕ ਭਰਵਾਂ ਇਕੱਠ ਹੋਇਆ। ਪਰ ਇਸਤੋਂ ਇਹ ਪ੍ਰਭਾਵ ਨਹੀਂ ਲਿਆ ਜਾਣਾ ਚਾਹੀਦਾ ਕਿ ਇਹ ਸ਼ਰਧਾਲੂਆਂ ਦਾ ਧਾਰਮਿਕ ਇਕੱਠ ਸੀ। ਇਹ ਰੋਲਟ ਐਕਟ ਅਤੇ ਉਕਤ ਦੋਨਾਂ ਲੀਡਰਾਂ ਦੀ ਗ੍ਰਿਫਤਾਰੀ ਦੇ ਵਿਰੋਧ ਵਿੱਚ ਹੋਇਆ ਇਕੱਠ ਸੀ। ਇਸ ਲਈ ਇੱਥੇ ਜਿੰਨੇ ਵੀ ਸ਼ਹੀਦ ਹੋਏ ਉਹ ਅੰਗਰੇਜ਼ੀ ਰਾਜ ਤੋਂ ਭਾਰਤ ਦੇਸ਼ ਨੂੰ ਮੁਕਤ ਕਰਵਾਉਣ ਵਾਲੇ ਸ਼ਹੀਦ ਹਨ। ਰੋਲਟ ਐਕਟ ਦੇ ਇਸ ਵਿਰੋਧ ਨੂੰ ਕੁਚਲ ਦੇਣ ਲਈ ਜਨਰਲ ਡਾਇਰ ਨੇ 379 ਲੋਕਾਂ ਨੂੰ ਸ਼ਹੀਦ ਕੀਤਾ ਅਤੇ 1137 ਦੇ ਕਰੀਬ ਨੂੰ ਜ਼ਖਮੀ ਕੀਤਾ। ਹਾਲਾਂ ਕਿ ਕਈ ਹਲਕੇ ਇਨ੍ਹਾਂ ਦੀ ਗਿਣਤੀ ਇਸ ਤੋਂ ਜ਼ਿਆਦਾ ਦਰਸਾਉਂਦੇ ਹਨ।

ਸੋ ਇੱਥੋਂ ਤੱਕ ਦੀ ਵਿਚਾਰ-ਚਰਚਾ ਤੋਂ ਸਾਫ ਦੇਖਿਆ ਜਾ ਸਕਦਾ ਹੈ:

ਕਿ ਰੋਲਟ ਐਕਟ, ਅੰਗਰੇਜ਼ਾਂ ਵੱਲੋਂ ਪਹਿਲਾਂ ਬਣਾਏ ਕਾਲੇ ਕਾਨੂੰਨਾਂ ਦੀ ਲੜੀ ਦੀ ਹੀ ਇੱਕ ਕੜੀ ਸੀ;

ਕਿ ਇਹੋ-ਜਿਹੇ ਕਾਲੇ ਕਾਨੂੰਨ ਲੁਟੇਰੀਆਂ ਜਮਾਤਾਂ ਵੱਲੋਂ ਆਪਣੀ ਲੁੱਟ ਅਤੇ ਰਾਜ-ਸੱਤਾ ਨੂੰ ਕਾਇਮ ਰੱਖੀ ਰੱਖਣ ਲਏ ਬਣਾਏ ਤੇ ਲਾਗੂ ਕੀਤੇ ਜਾਂਦੇ ਹਨ।

ਕਿ ਜਦੋਂ ਵੀ ਹਕੂਮਤਾਂ ਨੂੰ ਇਹ ਡਰ ਸਤਾਉਣ ਲੱਗ ਜਾਂਦਾ ਹੈ ਕਿ ਉਨ੍ਹਾਂ ਖਿਲਾਫ ਲੋਕ ਉੱਠ ਸਕਦੇ ਹਨ ਜਾਂ ਉੱਠ ਰਹੇ ਹਨ ਤਾਂ ਹਕੂਮਤਾਂ ਲਈ ਇਹੋ-ਜਿਹੇ ਕਾਲੇ ਕਾਨੂੰਨਾਂ ਦੀ ਲੋੜ ਪੈਦਾ ਹੁੰਦੀ ਹੈ ਅਤੇ ਇਸ ਲੋੜ 'ਚੋਂ ਹੀ ਇਹੋ-ਜਿਹੇ ਕਾਲੇ ਕਾਨੂੰਨ ਬਣਾਏ ਤੇ ਅਮਲ 'ਚ ਲਿਆਂਦੇ ਜਾਂਦੇ ਹਨ।

ਮੁਕਦੀ ਗੱਲ ਇਹ ਕਿ ਇਹੋ ਜਿਹੇ ਕਾਲੇ-ਕਾਨੂੰਨ ਲੁਟੇਰੀ ਤੇ ਜ਼ਾਬਰ ਸਿਆਸਤ ਦਾ ਅਟੁੱਟ ਅੰਗ ਬਣੇ ਹਨ। ਕੋਈ ਕਹਿ ਸਕਦਾ ਹੈ ਕਿ ਕਿਵੇਂ? ਮੰਨ ਲਓ ਕੋਈ ਕਿਸੇ ਨੂੰ ਲੁੱਟਣਾ ਨਹੀਂ ਚਾਹੁੰਦਾ ਤਾਂ ਉਸਨੂੰ ਕਿਸੇ ਨੂੰ ਕੁੱਟਣ ਜਾਂ ਦਬਾਉਣ ਦੀ ਕੀ ਲੋੜ ਹੋਵੇਗੀ? ਕੋਈ ਵੀ ਨਹੀਂ। ਇਸਦੇ ਉਲਟ ਵੀ ਦੇਖ ਲਵੋ, ਉਹ ਇਹ ਕਿ ਕੋਈ ਲੁੱਟਿਆ ਅਤੇ ਲਤਾੜਿਆ ਨਹੀਂ ਜਾਂਦਾ ਤਾਂ ਉਸਨੂੰ ਵਿਦਰੋਹ ਦੇ ਰਾਹ ਪੈਣ ਦੀ ਕੀ ਲੋੜ ਹੋਵੇਗੀ? ਕੋਈ ਨਹੀਂ। ਸੋ ਜਿੱਥੇ ਲੁੱਟ ਹੈ ਉੱਥੇ ਜ਼ਬਰ ਵੀ ਹੈ, ਅਤੇ ਜਿੱਥੇ ਲੁੱਟ ਅਤੇ ਜ਼ਬਰ ਹੈ ਉੱਥੇ ਇਸਦਾ ਟਾਕਰਾ ਵੀ ਹੈ।

ਹੁਣ ਇਸ ਤੋਂ ਅੱਗੇ ਇਹ ਗੱਲ ਅੱਜ ਦੇ ਸਮੇਂ 'ਤੇ ਢੁਕਾ ਕੇ ਵੀ ਦੇਖ ਲਵੋ। ਅੱਜ ਸਾਡੇ ਦੇਸ਼ 'ਤੇ ਦੇਸੀ ਹਾਕਮ ਰਾਜ ਕਰਦੇ ਹਨ। ਕੀ ਉਨ੍ਹਾਂ ਨੇ ਰੋਲਟ ਐਕਟ ਜਿਹੇ ਕਾਨੂੰਨ ਨਹੀਂ ਬਣਾਏ? ਬਣਾਏ ਹਨ। ਮਿਸਾਲ ਦੇ ਤੌਰ 'ਤੇ ਪੰਜਾਬ ਸਰਕਾਰ ਨੇ (ਸਰਕਾਰੀ ਅਤੇ ਨਿੱਜੀ ਜਾਇਦਾਦ ਨੁਕਸਾਨ ਰੋਕੂ) ਬਿਲ 2014 ਲਿਆਂਦਾ। ਇਸਦਾ ਇੱਕ ਧਾਰਾ ਹੈ "ਨੁਕਸਾਨ ਕਰਨ ਵਾਲੀ ਕਾਰਵਾਈ"। ਇਹ ਕੀ ਹੈ? ਇਹ ਕਹਿੰਦੀ ਹੈ ਕਿ ਕਿਸੇ ਵਿਅਕਤੀ ਜਾਂ ਵਿਅਕਤੀਆਂ ਦੇ ਗਰੁੱਪ, ਜਥੇਬੰਦੀ, ਜਾਂ ਕਿਸੇ ਪਾਰਟੀ ਚਾਹੇ ਉਹ ਸਮਾਜਿਕ, ਧਾਰਮਿਕ ਜਾਂ ਰਾਜਨੀਤਿਕ ਹੋਵੇ, ਦੀ ਕਾਰਵਾਈ ਜਿਵੇਂ

ਐਜੀਟੇਸ਼ਨ, ਹੜਤਾਲ, ਧਰਨਾ, ਬੰਦ, ਪ੍ਰਦਰਸ਼ਨ, ਮਾਰਚ ਜਾਂ ਜਲੂਸ, ਜਾਂ ਰੇਲ ਜਾਂ ਸੜਕੀ ਆਵਾਜਾਈ ਰੋਕਣੀ ਆਦਿ ਜਿਸ ਨਾਲ ਸਰਕਾਰੀ ਜਾਂ ਨਿੱਜੀ ਜਾਇਦਾਦ ਦੀ ਭੰਨਤੋੜ, ਮੁਕੰਮਲ ਤਬਾਹੀ, ਘਾਟਾ ਹੋਵੇ, ਨੁਕਸਾਨ ਕਰਨ ਵਾਲੀ ਕਾਰਵਾਈ ਮੰਨਿਆ ਜਾਵੇਗਾ। ਹੁਣ ਇਸਦਾ ਸਾਫ ਮਤਲਬ ਹੈ ਕਿ ਕੋਈ ਵੀ ਆਪਣੇ ਹੱਕਾਂ ਪ੍ਰਤੀ ਕਿਸੇ ਕਿਸਮ ਦਾ ਕੋਈ ਰੋਸ ਜ਼ਾਹਰ ਨਹੀਂ ਕਰ ਸਕੇਗਾ। ਜੇ ਕੋਈ ਅਜਿਹਾ ਕਰੇਗਾ ਤਾਂ ਉਸਨੂੰ ਸਜ਼ਾ, ਜੁਰਮਾਨੇ ਹੋ ਜਾਣਗੇ। ਭਾਵੇਂ ਇਹ ਬਿਲ ਦਾ ਜਮਹੂਰੀ ਹਲਕਿਆਂ ਵੱਲੋਂ ਜ਼ਬਰਦਸਤ ਵਿਰੋਧ ਹੋਇਆ ਹੈ, ਜਿਸਨੂੰ ਹਕੂਮਤ ਨੇ ਆਪਣੀਆਂ ਸਿਆਸੀ ਗਿਣਤੀਆਂ-ਮਿਣਤੀਆਂ ਕਰਕੇ ਅਜੇ ਲਾਗੂ ਨਹੀਂ ਕੀਤਾ, ਪਰ ਭਵਿੱਖ ਵਿੱਚ ਕਦੋਂ ਵੀ ਲਾਗੂ ਕੀਤਾ ਜਾ ਸਕਦਾ ਹੈ। ਇਸ ਤੋਂ ਇਲਾਵਾ ਵੀ ਸਾਡੇ ਦੇਸ਼ ਅੰਦਰਲੀਆਂ ਵੱਖੋ-ਵੱਖਰੀਆਂ ਕੇਂਦਰੀ ਹਕੂਮਤਾਂ ਨੇ ਤਿੰਨ ਦਰਜਨ ਤੋਂ ਵੀ ਵੱਧ ਅਜਿਹੇ ਦਮਕਨਕਾਰੀ ਕਾਨੂੰਨ ਬਣਾਏ ਹੋਏ ਹਨ ਅਤੇ ਵੱਖੋ-ਵੱਖਰੇ ਰਾਜਾਂ ਵੱਲੋਂ ਬਣਾਏ ਅਜਿਹੇ ਦਮਨਕਾਰੀ ਕਾਨੂੰਨ ਵੱਖ ਹਨ।

ਪੰਜਾਬ ਬਾਰੇ ਬਿਲ ਤੋਂ ਹੀ ਸਾਫ ਹੋ ਜਾਂਦਾ ਹੈ ਕਿ ਇਹ ਲੋਕਾਂ ਦੇ ਹਰ ਕਿਸਮ ਦੇ ਵਿਰੋਧ ਨੂੰ ਕੁਚਲਣ ਲਈ ਲਿਆਂਦਾ ਗਿਆ। ਜਿਵੇਂ ਪਹਿਲਾਂ ਗੱਲ ਕੀਤੀ ਜਾ ਚੁੱਕੀ ਹੈ ਕਿ ਕੁਚਲਣਾ ਕਾਹਦੇ ਲਈ? ਆਪਣੀ ਰਾਜ-ਸੱਤਾ ਅਤੇ ਲੁੱਟ ਨੂੰ ਕਾਇਮ ਰੱਖਣ ਲਈ। ਇਸੇ ਲਈ ਸ਼ਹੀਦ ਭਗਤ ਸਿੰਘ ਨੇ ਕਿਹਾ ਸੀ ਕਿ "ਗੋਰਿਆਂ ਦੀ ਥਾਂ 'ਤੇ ਭੂਰੇ ਆ ਜਾਣ" ਤਾਂ ਭਾਰਤ ਦੀ ਜਨਤਾ ਨੂੰ ਕੋਈ ਫਰਕ ਨਹੀਂ ਪਵੇਗਾ। ਇਹ ਗੱਲ ਜਿੱਥੇ ਜਨਤਾ ਦੀ ਹੋਰ ਖੇਤਰਾਂ ਦੀ ਮੰਦਹਾਲੀ 'ਤੇ ਢੁੱਕਦੀ ਹੈ, ਉੱਥੇ ਅੱਜ ਦੇ ਸਾਡੇ ਦੇਸੀ ਹਾਕਮਾਂ ਵੱਲੋਂ ਬਣਾਏ ਜਾਂਦੇ ਕਾਲੇ ਕਾਨੂੰਨਾਂ 'ਤੇ ਵੀ ਪੂਰੀ ਤਰ੍ਹਾਂ ਢੁੱਕਦੀ ਹੈ। ਸੋ ਜਿੰਨੀ ਦੇਰ ਤੱਕ ਸਾਡਾ ਸਮਾਜਕ-ਪ੍ਰਬੰਧ ਲੁਟੇਰਾ ਹੈ ਉਨੀਂ ਦੇਰ ਤੱਕ ਅੰਗਰੇਜ਼ਾਂ ਵੱਲੋਂ ਬਣਾਏ ਗਏ ਰੋਲਟ ਐਕਟ ਦੀ ਤਰ੍ਹਾਂ ਹੀ ਸਾਡੀਆਂ ਦੇਸੀ ਹਕੂਮਤਾਂ ਵੱਲੋਂ ਕਾਲੇ ਕਾਨੂੰਨ ਬਣਾਏ ਅਤੇ ਅਮਲ 'ਚ ਲਿਆਂਦੇ ਜਾਂਦੇ ਰਹਿਣਗੇ। ਇਸ ਲਈ 18 ਮਾਰਚ ਦਾ ਦਿਨ ਜਿੱਥੇ ਰੋਲਟ ਐਕਟਾਂ ਜਿਹੇ ਅੱਜ ਦੇ ਕਾਲੇ ਕਾਨੂੰਨਾਂ ਵਿਰੁੱਧ ਲੜਨ ਦੀ ਲੋੜ ਪੈਦਾ ਕਰ ਦਿੰਦਾ ਹੈ ਉੱਥੇ ਇਨ੍ਹਾਂ ਖਿਲਾਫ ਲੜਦਿਆਂ ਇਨ੍ਹਾਂ ਦੇ ਮੁਕੰਮਲ ਖਾਤਮੇ ਲਈ ਬਰਾਬਰੀ ਵਾਲਾ ਸਮਾਜਕ-ਪ੍ਰਬੰਧ ਉਸਾਰਨ ਦੀ ਲੋੜ ਨੂੰ ਉਭਾਰਦਾ ਹੈ।

98769-53561

**(ਪੰਨਾ 2 ਦੀ ਬਾਕੀ)**

**ਸਮਾਜਵਾਦੀ ਵਿਵਸਥਾ :** "ਹਰ ਇੱਕ ਕੋਲੋਂ ਉਸਦੀ ਯੋਗਤਾ ਦੇ ਅਨੁਸਾਰ, ਹਰ ਇੱਕ ਨੂੰ ਉਸਦੀ ਲੋੜ ਦੇ ਅਨੁਸਾਰ।"

– ਪੰਨਾ 190 (125)

**ਧਰਮ ਅਤੇ ਸਮਾਜਵਾਦ :** ਸਾਰੇ ਦੇ ਸਾਰੇ ਵਿਚਾਰਵਾਦੀ ਚਿੰਤਨ ਅੰਤ ਨੂੰ ਇੱਕ ਨਾਇਕ ਕਿਸਮ ਦੀ ਦੈਵੀਅਤਾ ਦੀ ਅਵਧਾਰਨਾ ਉੱਪਰ ਹੀ ਜਾ ਪਹੁੰਚਦੇ ਹਨ, ਅਤੇ ਇਸ ਵਾਸਤੇ ਮਾਰਕਸਵਾਦੀਆਂ ਦੀ ਨਜ਼ਰ ਵਿੱਚ, ਉਹ ਸ਼ੁੱਧ ਬਕਵਾਸ ਹਨ। ਇੱਥੋਂ ਤੱਕ ਕਿ ਹੇਗੇਲ (ਜਰਮਨ ਦਾਰਸ਼ਨਿਕ) ਨੂੰ ਵੀ ਇਸ ਦੁਨੀਆਂ ਉੱਤੇ ਸ਼ਾਸਨ ਕਰਨ ਵਾਲੀ ਹਰ ਇੱਕ ਅੱਛੀ ਅਤੇ ਤਰਕਸੰਗਤ ਚੀਜ ਦਾ ਠੋਸ ਰੂਪ ਈਸ਼ਵਰ ਵਿੱਚ ਹੀ ਦਿਖਾਈ ਦਿੰਦਾ ਹੈ, ਵਿਚਾਰਵਾਦੀ ਸਿਧਾਂਤ ਹਰ ਇੱਕ ਚੀਜ ਨੂੰ ਜਬਰਦਸਤੀ ਇਸ ਧੌਲੀ ਦਾੜ੍ਹੀ ਵਾਲੇ ਦੇ ਮੋਢਿਆਂ ਤੇ ਸੁੱਟ ਦਿੰਦਾ ਹੈ, ਜੋ ਉਸਦੇ ਭਗਤਾਂ ਦੀਆਂ ਸਿੱਖਿਆਵਾਂ ਦੇ ਅਨੁਸਾਰ, ਪੂਰਣ ਹੈ, ਅਤੇ ਜਿਸਨੇ ਆਦਮ ਦੇ ਇਲਾਵਾ ਪਿੱਸੂਆਂ ਅਤੇ ਵੇਸ਼ਵਾਵਾਂ, ਕਾਤਿਲਾਂ ਅਤੇ ਕੋਹੜੀਆਂ, ਭੁੱਖ ਅਤੇ ਦੁੱਖ, ਪਲੇਗ ਅਤੇ ਵੋਦਕਾ ਦੀ ਸ੍ਰਿਸ਼ਟੀ ਕੀਤੀ ਹੈ ਤਾਂ ਕਿ ਉਹਨਾਂ ਪਾਪੀਆਂ ਨੂੰ ਸਜ਼ਾ ਦੇ ਸਕੇ, ਜਿਹਨਾਂ ਨੂੰ ਉਸਨੇ ਖੁਦ ਹੀ ਪੈਦਾ ਕੀਤਾ, ਅਤੇ ਜੋ ਖ਼ੁਦ ਮਰਜੀ ਨਾਲ ਪਾਪ ਕਰਦੇ ਹਨ...। ਵਿਗਿਆਨਕ ਦ੍ਰਿਸ਼ਟੀਕੋਣ ਤੋਂ ਇਹ ਸਿਧਾਂਤ ਬੇਹਿਯਾਤ ਹੀ ਸਿੱਧ ਹੁੰਦਾ ਹੈ। ਇਸ ਦੁਨੀਆਂ ਦੀਆਂ ਸਾਰੀਆਂ ਪਰੀਘਟਨਾਵਾਂ ਦੀ ਇੱਕ ਮਾਤਰ ਵਿਗਿਆਨਕ ਵਿਆਖਿਆ ਤਾਂ ਪੂਰਨ ਭੌਤਿਕਵਾਦ ਹੀ ਦਿੰਦਾ ਹੈ।

– ਬੁਖਾਰਿਨ – ਪੰਨਾ 192 (127)

## ਸੂਚਨਾ ਹਿਤ

| | |
|---|---|
| ਇਕਾਈਆਂ ਦੀ ਚੋਣ : | 1 ਤੋਂ 15 ਮਾਰਚ ਤੱਕ |
| ਜ਼ੋਨਾਂ ਦੀ ਚੋਣ : | 16 ਤੋਂ 29 ਮਾਰਚ ਤੱਕ |
| ਸੂਬਾ ਇਜਲਾਸ : | 2 ਅਪ੍ਰੈਲ 2015 |

(ਬਰਨਾਲਾ ਵਿਖੇ)

(ਰਜਿ: ਦਾ ਸਮਾਂ: 10 ਵਜੇ ਸਵੇਰੇਕ)

# 'ਜਾਨਣਾ ਚਾਹੁੰਦੇ ਹੋ ਤਾਂ ਪੜ੍ਹੋ, ਸਮਝਣਾ ਚਾਹੁੰਦੇ ਹੋ ਤਾਂ ਸੋਚੋ, ਪਚਾਉਣਾ ਚਾਹੁੰਦੇ ਹੋ ਤਾਂ ਲਿਖੋ'-

ਡਾ. ਤੁਲਸੀ

**(ਹੁਸ਼ਿਆਰਪੁਰ ਵਾਸੀ ਮਰਹੂਮ ਡਾ.ਤ੍ਰਿਲੋਕ ਚੰਦ ਤੁਲਸੀ, ਚਿੰਤਕ, ਦਾਰਸ਼ਨਿਕ, ਮਾਰਗ-ਦਰਸ਼ਕ ਤੇ ਉੱਚ ਕੋਟੀ ਦੇ ਹਿੰਦੀ ਦੇ ਸਾਹਿਤਕਾਰ ਸਨ। ਉਨ੍ਹਾਂ ਦੀ ਪਹਿਲੀ ਹਿੰਦੀ ਖੋਜ-ਪੁਸਤਕ 'ਤੇ ਹੀ ਪੰਜਾਬ ਯੂਨੀਵਰਸਿਟੀ ਨੇ ਉਨ੍ਹਾਂ ਨੂੰ ਡੀ. ਲਿਟ. ਦੀ ਡਿਗਰੀ ਨਾਲ ਨਿਵਾਜਿਆ। ਡਾ. ਤੁਲਸੀ ਦੀਆਂ ਲਿਖਤਾਂ ਗਾਹੇ ਬਗਾਹੇ ਤਰਕਸ਼ੀਲ ਪਰਚੇ ਵਿੱਚ ਛਪਦੀਆਂ ਰਹੀਆਂ ਹਨ। ਡਾ. ਤੁਲਸੀ ਦੀ ਲੇਖਕ ਧਰਮਪਾਲ ਸਾਹਿਲ ਨਾਲ ਹੋਈ ਮੁਲਾਕਾਤ ਦੇ ਚੋਣਵੇਂ ਅੰਸ਼, ਪਾਠਕਾਂ ਦੀ ਨਜਰ ਕੀਤੇ ਜਾ ਰਹੇ ਹਨ।-ਅਦਾਰਾ)**

?- ਡਾ. ਸਾਹਿਬ ਪਹਿਲਾਂ ਸਾਨੂੰ ਆਪਣੀ ਉਸ ਰਚਨਾ ਬਾਰੇ ਦੱਸੋ, ਜਿਸ ਤੇ ਪੰਜਾਬ ਯੂਨੀਵਰਸਿਟੀ ਨੇ ਆਪ ਨੂੰ ਡੀ.ਲਿਟ.ਦੀ ਉਪਾਧੀ ਦਿੱਤੀ?

- ਇਹ ਪੁਸਤਕ ਹੈ, 'ਪਰਿਵੇਸ਼, ਮਨ ਔਰ ਸਾਹਿਤਯ'। ਹਿੰਦੀ ਪੜ੍ਹਦਿਆਂ ਤੇ ਪੜ੍ਹਾਉਂਦਿਆਂ ਮੇਰੇ ਮਨ ਵਿੱਚ ਇਹ ਪ੍ਰਸ਼ਨ ਵਾਰ ਵਾਰ ਉਠਦਾ ਸੀ ਕਿ ਕਿਸੇ ਯੁਗ ਦਾ ਸਾਹਿਤ ਬਿਲਕੁਲ ਉਹੋ ਜਿਹਾ ਹੀ ਕਿਉਂ ਹੁੰਦਾ ਹੈ, ਜਿਸ ਤਰਾਂ ਦਾ ਉਹ ਯੁਗ ਹੁੰਦਾ ਹੈ? ਸਾਹਿਤ ਕਿਉਂ ਤੇ ਕਿਵੇਂ ਬਦਲਦਾ ਹੈ? ਯਾਨੀ ਆਪਣੇ ਸਮੇਂ ਰਾਸ਼ਟਰੀ ਕਵੀ ਅਖਵਾਉਂਦੇ ਜਾਂ ਬਹੁਤ ਹੀ ਹਰਮਨਪਿਆਰੇ ਮਹਾਨ ਕਵੀ/ ਲੇਖਕਾਂ ਨੂੰ ਕੁਝ ਸਮੇਂ ਮਗਰੋਂ ਆਲੋਚਕ, ਕਵੀ/ਲੇਖਕ ਹੀ ਨਹੀਂ ਮੰਨਦੇ ਜਾਂ ਓਨਾ ਮਹੱਤਵ ਨਹੀਂ ਦਿੰਦੇ। ਬੱਸ ਇੰਨ੍ਹਾਂ ਪ੍ਰਸ਼ਨਾਂ ਦੇ ਉੱਤਰ ਲਭਦਿਆਂ ਇਹ ਪੁਸਤਕ ਲਿਖੀ ਗਈ। ਜਿਹੜੀ ਮੁਲਕ ਦੇ ਨਾਮਵਰ ਸਾਹਿਤਕਾਰਾਂ, ਆਲੋਚਕਾਂ ਤੇ ਬੁੱਧੀਜੀਵੀਆਂ ਨੂੰ ਪਸੰਦ ਆਈ। ਉਨਾਂ ਨੇ ਮੇਰੇ ਵੱਲੋਂ ਸੱਤ ਸਾਲਾਂ ਵਿੱਚ ਕੀਤੇ ਕੰਮ ਦਾ ਨੋਟਿਸ ਲਿਆ ਅਤੇ ਮੇਰੇ ਕਾਰਜ ਨੂੰ ਡੀ. ਲਿਟ. ਦੇ ਯੋਗ ਸਮਝਿਆ।


ਡਾ. ਤ੍ਰਿਲੋਕ ਚੰਦ ਤੁਲਸੀ

?-ਤੁਸੀਂ ਮਨ ਵਿੱਚ ਉਠੇ ਸੁਆਲਾਂ ਨੂੰ ਕਿਸ ਆਧਾਰ ਤੇ ਹੱਲ ਕਰਨ ਦੀ ਕੋਸ਼ਿਸ਼ ਕੀਤੀ?

- ਮੈਂ ਇਹਨਾਂ ਦੇ ਉਤਰ, ਸਮਾਜਿਕ ਅਧਿਐਨ ਵਿੱਚ ਸਮਾਜਿਕ ਪ੍ਰਸਥਿਤੀਆਂ (ਪਰਿਵੇਸ਼) ਅਤੇ ਮਨੋਵਿਗਿਆਨਕ ਅਧਿਐਨ ਵਿੱਚ ਮਾਨਸਿਕਤਾ ( ਮਨ) ਦੇ ਆਧਾਰ ਤੇ ਲੱਭਣ ਦੀ ਕੋਸ਼ਿਸ਼ ਕੀਤੀ। ਇੰਝ ਕਰਨ ਲਈ ਮੈਂ ਸਾਹਿਤ ਅਧਿਐਨ ਦੀ ਨਵੀਂ ਪੱਧਤੀ, 'ਮਨੋ ਸਮਾਜਿਕ ਪੱਧਤੀ' ਦਾ ਵਿਕਾਸ ਕੀਤਾ। ਇਸ ਨੂੰ, 'ਸ਼ੋਸ਼ੀਓ ਟਾਈਪੋਲੋਜੀਕਲ' ਪੱਧਤੀ ਵੀ ਕਿਹਾ ਜਾ ਸਕਦਾ ਹੈ।

?-ਤੁਸੀਂ ਕਾਰਲ ਮਾਰਕਸ ਦੇ ਸਾਹਿਤ ਦਾ ਵੀ ਅਧਿਐਨ ਕੀਤਾ । ਕੀ ਤੁਹਾਡੀਆਂ ਲਿਖਤਾਂ ਨੇ ਮਾਰਕਸ ਦਾ ਪ੍ਰਭਾਵ ਵੀ ਕਬੂਲਿਆ?

- ਮੇਰੀ ਸੋਚ 'ਤੇ ਮਾਰਕਸ ਤੇ ਵਿਗਿਆਨ ਦੋਹਾਂ ਦਾ ਪ੍ਰਭਾਵ ਰਿਹਾ ਹੈ। ਬੇਸ਼ਕ ਮੈਂ ਮਾਰਕਸਵਾਦੀ ਵਿਚਾਰਧਾਰਾ ਦਾ 'ਵਰਕਰ' ਨਹੀਂ ਰਿਹਾ, ਪਰ ਮੈਨੂੰ ਵਿਗਿਆਨਕ ਦ੍ਰਿਸ਼ਟੀਕੋਣ ਅਤੇ ਆਰਥਕ ਆਧਾਰ ਤੇ ਯਥਾਰਥ ਨੂੰ ਸਮਝਣ ਦੀ ਸੋਝੀ ਪ੍ਰਾਪਤ ਹੋਈ।

?-ਫਿਰ ਤੁਹਾਨੂੰ ਇਸ ਵਿਚਾਰਧਾਰਾ ਵਾਲੇ ਵਿਅਕਤੀਆਂ ਦੇ ਨੇੜੇ ਆਉਣ ਦਾ ਮੌਕਾ ਵੀ ਮਿਲਿਆ ਹੋਵੇਗਾ?

- ਪੰਜਾਬ ਵਿੱਚ ਰਹਿੰਦਿਆਂ ਕਾਮਰੇਡ ਚੰਨਣ ਸਿੰਘ ਧੂਤ, ਜਰਨੈਲ ਸਿੰਘ ਭੁੰਗਰਨੀ, ਵਰਿਆਮ ਸਿੰਘ ਅਤੇ ਸ਼ਹੀਦ ਭਗਤ ਸਿੰਘ ਦੇ ਸਾਥੀ ਰਹੇ ਪੰਡਤ ਕਿਸ਼ੋਰੀ ਲਾਲ ਨਾਲ ਮੇਰੀ ਮਿੱਤਰਤਾ ਰਹੀ।

?- ਤੁਸੀਂ ਉਕਤ ਪੁਸਤਕ ਵਿੱਚ, 'ਸਾਹਿਤ ਵਿੱਚ ਸਾਪੇਖਤਾ' ਦੇ ਸਿਧਾਂਤ ਦੀ ਗੱਲ ਕੀਤੀ ਹੈ, ਇਸ ਤੋਂ ਤੁਹਾਡਾ ਕੀ ਭਾਵ ਹੈ?

- ਕਾਰਲ ਗੁਸਤਾਵ ਯੁੰਗ ਦੇ ਮਨੋਵਿਗਿਆਨਕ ਵਰਗੀਕਰਨ ਨੂੰ ਸਾਹਿਤਕ ਅਧਿਐਨ ਵਿੱਚ, 'ਸਾਹਿਤ ਵਿੱਚ ਸਾਪੇਖਤਾ' ਸਿਧਾਂਤ ਲਾਗੂ ਕਰਨ ਦੀ ਕੋਸ਼ਿਸ਼ ਵੀ ਕਿਹਾ ਜਾ ਸਕਦਾ ਹੈ। ਮੇਰੀ ਨਜਰ ਵਿੱਚ ਸਾਡਾ ਦ੍ਰਿਸ਼ਟੀਕੋਣ ਮਨੋਵਰਗ ਸਾਪੇਖ ਹੁੰਦਾ ਹੈ। ਆਲੋਚਕ ਜੇਕਰ ਖ਼ੁਦ ਆਪਣੇ ਮਨੋਵਰਗ ਨੂੰ ਤੇ ਲੇਖਕ ਦੇ ਮਨੋਵਰਗ ਨੂੰ ਵੀ ਧਿਆਨ ਵਿੱਚ ਰੱਖ ਕੇ ਗੱਲ ਕਰੇ ਤਾਂ ਉਹ ਪੇਤਲੀ ਫਤਵੇਬਾਜੀ ਤੋਂ ਬਚ ਸਕਦਾ ਹੈ।

?- ਇਸ ਤੋਂ ਮਗਰੋਂ ਤੁਹਾਡੀਆਂ ਕਿਹੜੀਆਂ-ਕਿਹੜੀਆਂ ਪੁਸਤਕਾਂ ਪ੍ਰਕਾਸ਼ਤ ਹੋਈਆਂ ਹਨ?

- ਇਸ ਮਗਰੋਂ ਅੱਠ ਹੋਰ ਪੁਸਤਕਾਂ ਪ੍ਰਕਾਸ਼ਤ ਹੋਈਆਂ ਹਨ। ਹਾਜੀ,

ਭਾਰਤੇਂਦੂ ਤੇ ਆਧੁਨਿਕਤਾ, ਤੋ ਮੈਨੇ ਦੇਖਾ (ਤਿੰਨ ਭਾਗਾਂ ਵਿੱਚ), ਦੀਪ ਮੇਰੇ ਜਲ ਅਕੰਪਿਤ, ਜੀਵਨ ਲ੍ਹੀਲਾ ( ਤਿੰਨ ਭਾਗਾਂ ਵਿੱਚ ) ਪ੍ਰਕਾਸ਼ਿਤ ਹੋਏ ਹਨ।

?- ਇਹਨਾਂ ਪੁਸਤਕਾਂ ਨੂੰ ਲਿਖਣ ਦੀ ਪ੍ਰੇਰਨਾ ਕਿੱਥੋਂ ਹੋਈ?

- ਅਦਮ ਦਾ ਸ਼ੇਅਰ ਹੈ, 'ਦੂਸਰੋਂ ਸੇ ਬਹੁਤ ਆਸਾਨ ਹੈ ਮਿਲਣਾ ਸਾਕੀ, ਆਪਣੀ ਹਸਤੀ ਸੇ ਮੁਲਾਕਾਤ ਬੜੀ ਮੁਸ਼ਕਿਲ ਹੈ', ਤੋਂ ਪ੍ਰਭਾਵਿਤ ਹੋ ਕੇ ਮੈਂ 'ਵਿਸ਼ਵਜੋਤੀ' (ਹਿੰਦੀ) ਪਰਚੇ ਲਈ 45 ਲੇਖਾਂ ਦੀ ਲੜੀ ਆਤਮ ਸਾਖਸ਼ਾਤਕਾਰ ਦੇ ਰੂਪ ਵਿੱਚ ਲਿਖੀ। ਇੰਝ ਹੀ ਮੁਨੀਰ ਨਿਆਜੀ ਦੇ ਪ੍ਰਸਿੱਧ ਸ਼ੇਅਰ, ' ਤੋ ਮੈ ਨੇ ਦੇਖਾ' ਤੋਂ ਪ੍ਰੇਰਣਾ ਲੈ ਕੇ ਦੁਨੀਆਂ ਨੂੰ ਨਿਰਲੇਪ ਹੋ ਕੇ ਵੇਖਣ ਦੇ ਦ੍ਰਿਸ਼ਟੀਕੋਣ ਤੋਂ ਲੇਖਾਂ ਦੀ ਲੜੀ ਲਿਖੀ ਗਈ। ਇੰਝ ਹੀ ਹਿੰਦੀ ਦੀ ਮਹਾਨ ਕਵਿਤਰੀ ਮਹਾਦੇਵੀ ਵਰਮਾ ਦੀ ਕਵਿਤਾ ਦੀ ਪੰਕਤੀ ' ਦੀਪ ਮੇਰੇ ਜਲ ਅਕੰਪਿਤ' ਨੇ ਇਸ ਸਿਰਲੇਖ ਹੇਠ ਲੇਖ ਲਿਖਣ ਦਾ ਉਤਸ਼ਾਹ ਪੈਦਾ ਕੀਤਾ। ਠੀਕ ਇਸੇ ਤਰਾਂ ਰਜਾ ਦੇ ਸ਼ਿਅਰ , 'ਸੋਚਤੇ ਰਹਿ ਜਾਈਏ', ਹੇਠ ਲੇਖ ਲੜੀ ਲਿਖੀ।

?-ਤੁਹਾਡੇ ਅਧਿਐਨ ਕਾਰਜ ਦਾ ਸਫਰ ਕਿਵੇਂ ਰਿਹਾ?

- ਮੈਨੂੰ ਸ਼ੁਰੂ ਤੋਂ ਹੀ ਜੰਗਲੀ ਤੇ ਮਨੁੱਖੀ ਜੀਵਨ ਦੇ ਅਧਿਐਨ ਵਿੱਚ ਦਿਲਚਸਪੀ ਰਹੀ ਹੈ। ਮੈਨੂੰ ਲਗਦਾ ਹੈ-ਅਜੋਕੇ ਆਦਮੀ ਨੂੰ ਸਮਝਣ ਲਈ, ਪਹਿਲਾਂ ਜੰਗਲੀ ਜੀਵਨ ਤੇ ਆਦਿ ਮਾਨਵ ਦੇ ਜੀਵਨ ਨੂੰ ਸਮਝਣਾ ਜਰੂਰੀ ਹੈ। ਇਸ ਲਈ ਦੇਸ਼ ਵਿਦੇਸ਼ ਦੇ ਲੇਖਕਾਂ ਦੀਆਂ ਪੁਸਤਕਾਂ ਵਿੱਚੋਂ ਹੀ, ਜੀਵਨ ਦੇ ਰਹੱਸ ਨੂੰ ਸਮਝਣ ਦੀ ਕੋਸ਼ਿਸ ਕੀਤੀ।

?-ਤੁਹਾਨੂੰ ਕਿਹੜੇ ਕਿਹੜੇ ਲੇਖਕਾਂ ਦੀਆਂ ਪੁਸਤਕਾਂ ਨੇ ਪ੍ਰਭਾਵਿਤ ਕੀਤਾ?

- ਦਰਅਸਲ ਮੇਰਾ ਜਨਮ ਕਲਕੱਤੇ ਵਿੱਚ ਹੋਇਆ। ਪਿਤਾ ਜੀ ਉਥੇ ਰੇਲਵੇ ਕੰਟਰੈਕਟਰ ਸਨ। ਉਥੇ ਹੀ ਬਚਪਨ ਲੰਘਿਆ। ਸ਼ੁਰੂਆਤੀ ਪੜਾਈ ਉਰਦੂ ਵਿੱਚ ਹੋਈ। ਬੀ. ਐਸ. ਸੀ. ਪ੍ਰਥਮ ਸ਼੍ਰੇਣੀ ਵਿੱਚ ਪਾਸ ਕੀਤੀ। ਤੇ ਫਿਰ ਐਮ.ਏ ਹਿੰਦੀ ਵਿੱਚ ਪਾਸ ਕੀਤੀ। ਇਸੇ ਦੌਰਾਨ ਬਹੁਤ ਸਾਰਾ ਸਾਹਿਤ ਪੜ੍ਹਨ ਦੀ ਲਤ ਪੈ ਗਈ।

?-ਬੀ.ਐਸ.ਸੀ.ਕਰਨ ਮਗਰੋਂ ਅਚਾਨਕ ਲਿਟਰੇਚਰ ਵੱਲ ਝੁਕਾਅ ਕਿਵੇਂ ਹੋਇਆ?

- ਮੇਰੇ ਪਰਿਵਾਰ ਵਾਲੇ ਚਾਹੁੰਦੇ ਸਨ ਕਿ ਮੈਂ ਐਮ. ਐਸ.ਸੀ. ਕਰਾਂ। ਮੈਂ ਐਮ. ਐਸ.ਸੀ. ਵਿੱਚ ਲਖਨਊ ਵਿਖੇ ਦਾਖਲਾ ਵੀ ਲੈ ਲਿਆ ਸੀ। ਦੋ ਦਿਨ ਗਿਆ ਵੀ ਪਰ ਮਨ ਹੀ ਨਹੀਂ ਲੱਗਿਆ। ਤੇ ਵਧੇਰੇ ਸਮਾਂ ਮਹਾਨ ਲੇਖਕਾਂ, ਆਲੋਚਕਾਂ, ਚਿੰਤਕਾਂ ਤੇ ਫਿਲਾਸਫਰਾਂ ਦੀਆਂ ਪੁਸਤਕਾਂ ਪੜ੍ਹਨ ਲੱਗ ਪਿਆ । ਬਸ ਇੰਝ ਹੀ ਝੁਕਾਅ ਲਿਟਰੇਚਰ ਵੱਲ ਹੋਰ ਵੀ ਵਧਦਾ ਗਿਆ।

?- ਤੁਹਾਨੂੰ ਕਿਹੜੇ ਕਿਹੜੇ ਲੇਖਕਾਂ ਨੇ ਪ੍ਰਭਾਵਿਤ ਕੀਤਾ?

- ਮੈਂ ਲਾਲਾ ਹਰਦਿਆਲ ਦੀ ਪੁਸਤਕ 'ਹਿੰਟਸ ਫਾਰ ਸੈਲਫ ਕਲਚਰ', ਨਹਿਰੂ ਦੀ ਆਤਮ ਕਥਾ, ਅਤੇ ਗਲਿੰਪਸ ਆਫ ਵਰਲਡ ਹਿਸਟਰੀ, ਮਹਾਤਮਾ ਗਾਂਧੀ ਦੀ, 'ਮਾਈ ਐਕਸਪੈਰੀਮੈਂਟ ਵਿਦ ਟਰੁੱਥ', ਕਾਰਲਸ ਮਾਰਕਸ, ਬਰਟਰਡ ਰਸਲ, ਫਰਾਇਡ ਅਤੇ ਯੁੰਗ ਨੇ ਬਹੁਤ ਪ੍ਰਭਾਵਿਤ ਕੀਤਾ। ਮੈਨੂੰ ਪੁਸਤਕਾਂ ਪੜ੍ਹਦਿਆਂ ਨੋਟਸ ਲੈਣ ਦੀ ਆਦਤ ਸੀ। ਬੱਸ ਇੱਕ ਤਰਾਂ ਨਾਲ ਨੋਟਸ ਲੈਣ ਦੀ ਪ੍ਰਕ੍ਰਿਆ ਨਾਲ ਲਿਖਣ ਕਾਰਜ ਸ਼ੁਰੂ ਹੋ ਗਿਆ। ਮਨੋਵਿਗਿਆਨੀ ਯੁੰਗ ਨੂੰ ਪੜ੍ਹਦਿਆਂ ਪਹਿਲੀ ਵਾਰ ਮਨ ਵਿੱਚ ਇਹ ਪ੍ਰਸ਼ਨ ਪੈਦਾ ਹੋਇਆ ਕਿ ਸਾਹਿਤ ਧਾਰਾ ਕਿਉਂ ਤੇ ਕਿਵੇਂ ਬਦਲਦੀ ਹੈ। ਬੱਸ ਇਸੇ ਪ੍ਰਸ਼ਨ ਨੇ, 'ਪਰਿਵੇਸ਼, ਮਨ ਔਰ ਸਾਹਿਤਯ', ਲਿਖਣ ਲਈ ਪ੍ਰੇਰਿਤ ਕੀਤਾ।

?-ਕੀ ਤੁਸੀਂ ਰੱਬ ਤੇ ਵਿਸ਼ਵਾਸ਼ ਕਰਦੇ ਹੋ?

- ਨਾਟ। ਮੈਂ ਯੂਨੀਵਰਸਲ ਲਾਅ ਤੇ ਵਿਸ਼ਵਾਸ਼ ਕਰਦਾ ਹਾਂ, ਜਿਸ ਤੇ ਸ੍ਰਿਸ਼ਟੀ ਚਲਦੀ ਪਈ ਹੈ। ' ਰੱਬ', ਇੱਕ ਧਾਰਨਾ ਹੈ, ਜਿਸ ਨੂੰ ਮਨੁੱਖ ਨੇ ਆਪਣੇ ਮਨ ਦੀ ਤਸੱਲੀ ਲਈ ਘੜਿਆ ਹੈ। ਆਪਣਾ ਸਾਰਾ ਬੈਸਟ ਉਸ ਵਿੱਚ ਪਾ ਕੇ, ਇੱਕ ਸੁਪਰਪਾਵਰ ਦੀ ਕਲਪਨਾ ਕੀਤੀ ਹੈ।

?- ਤੁਸੀਂ ਸਾਹਿਤ ਦੀ ਕਿਸ ਵਿਧਾ ਨੂੰ ਪਸੰਦ ਕਰਦੇ ਹੋ?

- ਕਵਿਤਾ ਨੂੰ। ਇਸੇ ਕਰਕੇ ਮੈਂ 'ਪਰਿਵੇਸ਼, ਮਨ ਔਰ ਸਾਹਿਤਯ', ਵਿੱਚ ਕਵਿਤਾ ਰੂਪ ਨੂੰ ਹੀ ਆਧਾਰ ਲਿਆ ਹੈ। ਉਂਝ ਮੈਂ ਟੈਗੋਰ ਦੀ ਗੀਤਾਂਜਲੀ, ਗਾਲਿਬ, ਮੁਨੀਰ, ਸਾਹਿਰ ਲੁਧਿਆਣਵੀ, ਹਿੰਦੀ ਵਿੱਚ ਮਹਾਂਦੇਵੀ ਵਰਮਾ ਤੇ ਪੰਜਾਬੀ ਵਿੱਚ ਦਰਸ਼ਨ ਸਿੰਘ ਅਵਾਰਾ ਦੀ ਬਗਾਵਤੀ ਸੁਰ ਤੋਂ ਬਹੁਤ ਪ੍ਰਭਾਵਿਤ ਹੋਇਆਂ ਹਾਂ।

? ਤੁਹਾਨੂੰ ਸਾਹਿਤਕ ਖੇਤਰ ਵਿੱਚ ਕਿਹੜੇ ਕਿਹੜੇ ਪੁਰਸਕਾਰ ਪ੍ਰਾਪਤ ਹੋਏ ਤੇ ਉਨਾਂ ਬਾਰੇ ਕਿਵੇਂ ਸੋਚਦੇ ਹੋ?

- ਪੰਜਾਬ ਸਰਕਾਰ ਨੇ, 'ਪਰਿਵੇਸ਼, ਮਨ ਔਰ ਸਾਹਿਤਯ', ਲਈ

ਗੁਰੂ ਗੋਬਿੰਦ ਸਿੰਘ ਪੁਰਸਕਾਰ ਦਿੱਤਾ। ਮਾਨਵਤਾਵਾਦੀ ਰਚਨਾ ਮੰਚ ਵਲੋਂ, 'ਡਾ. ਅੰਬੇਦਕਰ ਚੇਤਨਾ ਪੁਰਸਕਾਰ (1993 ਵਿੱਚ) ਨਾਲ ਸਨਮਾਨਿਆ।

ਇਹ ਕੁਝ ਬਾਹਰਲੀਆਂ ਪ੍ਰਾਪਤੀਆਂ ਹਨ, ਜਿਹੜੀਆਂ ਕੁਝ ਦੇਰ ਚਮਕ ਦਿਖਾ ਕੇ ਗਾਇਬ ਹੋ ਜਾਂਦੀਆਂ ਹਨ। ਅਸਲੀ ਉਪਲਬਧੀ ਤਾਂ ਅੰਦਰੂਨੀ ਹੁੰਦੀ ਹੈ। ਇਸ ਨੂੰ ਮੈਂ ਲਿਖਦਿਆਂ ਮਹਿਸੂਸ ਕੀਤਾ ਹੈ। ਜਦੋਂ ਅਸੀਂ ਕਿਸੇ ਗੰਭੀਰ ਵਿਸ਼ੇ ਤੇ ਡੂੰਘਿਆਈ ਨਾਲ ਸੋਚਦਿਆਂ ਲਿਖਦੇ ਹਾਂ ਤੇ ਸਿਰਜਣਾ ਸੁਖ ਪ੍ਰਾਪਤ ਕਰਨ ਦੇ ਨਾਲ ਨਾਲ ਆਪ ਵੀ ਬਦਲਦੇ ਜਾਂਦੇ ਹਾਂ। ਲੇਖਕ ਹੀ ਪੁਸਤਕ ਨਹੀਂ ਲਿਖਦਾ, ਸਗੋਂ ਪੁਸਤਕ ਵੀ ਨਾਲੋ ਨਾਲ ਲੇਖਕ ਨੂੰ ਲਿਖਦੀ ਜਾਂਦੀ ਹੈ। ਲੇਖਕ ਦੀ ਲਿਖਤ ਹੀ ਆਪਣੇ ਆਪ ਵਿੱਚ ਬਹੁਤ ਵੱਡਾ ਇਨਾਮ ਹੁੰਦੀ ਹੈ।

?- ਨਵੇਂ ਲੇਖਕਾਂ ਨੂੰ ਕੀ ਕਹਿਣਾ ਚਾਹਾਂਗੇ?

- ਜਾਨਣਾ ਚਾਹੁੰਦੇ ਹੋ ਤਾਂ ਪੜ੍ਹੋ, ਸਮਝਣਾ ਚਾਹੁੰਦੇ ਹੋ ਤਾਂ ਸੋਚੋ, ਪਚਾਉਣਾ ਚਾਹੁੰਦੇ ਹੋ ਤਾਂ ਲਿਖੋ।

ਪੇਸ਼: ਅਵਤਾਰ ਗੋਂਦਾਰਾ

ਅਗਲੀ ਵਾਰ : ਇੰਡੀਅਨ ਇੰਸਟੀਚਿਊਟ ਆਫ ਸਾਇੰਸ ਐਜੂਕੇਸ਼ਨ ਐਂਡ ਰਿਸਰਚ (IISER) ਦੇ ਭੌਤਿਕ ਵਿਗਿਆਨ ਦੇ ਪ੍ਰੋਫੈਸਰ ਡਾ. ਅਰਵਿੰਦ ਨਾਲ ਮੁਲਾਕਾਤ

## ਤਰਕਸ਼ੀਲ ਹਾਲ ਸਹਾਇਤਾ

ਡਾ. ਆਰ. ਸੀ. ਬਾਂਸਲ, ਬਾਂਸਲ ਹਸਪਤਾਲ ਧਨੌਲਾ 1000

ਮਨਜੀਤ ਬੋਪਾਰਾਏ, ਆਸਟਰੇਲੀਆ 10000

ਬਲਦੇਵ ਰਹਿਪਾ, ਬਰੈਮਪਟਨ, ਓਨਟਾਰੀਓ, ਕੈਨੇਡਾ (ਆਪਣੇ ਲੜਕਿਆਂ ਸਿਮਰਨਜੋਤ ਤੇ ਰਾਜ ਅਨਮੋਲ ਦੀ ਸ਼ਾਦੀ 'ਤੇ) 25000

ਮਲੂਕ ਸਿੰਘ ਕਾਹਲੋਂ, ਬਰੈਮਪਟਨ, ਓਨਟਾਰੀਓ, ਕੈਨੇਡਾ (ਆਪਣੇ ਪੋਤੇ ਜਰਾਵਰ ਕਾਹਲੋਂ ਦੇ ਜਨਮ 'ਤੇ) 10600

ਅੰਮ੍ਰਿਤ ਢਿੱਲੋਂ ਬਰੈਮਪਟਨ, ਓਨਟਾਰੀਓ, ਕੈਨੇਡਾ 2650

ਨਿਰਮਲ ਸੰਧੂ ਬਰੈਮਪਟਨ, ਓਨਟਾਰੀਓ, ਕੈਨੇਡਾ 10600

ਮਨੀ ਬੈਂਸ ਬਰੈਮਪਟਨ, ਓਨਟਾਰੀਓ, ਕੈਨੇਡਾ 10600

ਸੁਰਿੰਦਰ ਘੁੰਮਣ ਬਰੈਮਪਟਨ, ਓਨਟਾਰੀਓ, ਕੈਨੇਡਾ 10600

ਕੁਲਦੀਪ ਸੰਧੂ ਬਰੈਮਪਟਨ, ਓਨਟਾਰੀਓ, ਕੈਨੇਡਾ 5300

ਕੁਲਦੀਪ ਚਾਹਲ ਬਰੈਮਪਟਨ, ਓਨਟਾਰੀਓ, ਕੈਨੇਡਾ 10600

ਪਰਮਜੀਤ ਸੰਧੂ ਵੈਲਟਨ ਓਨਟਾਰੀਓ ਕੈਨੇਡਾ 5300

ਸਿਕੰਦਰ ਗਲਾਚਾ ਅਤੇ ਬ੍ਰਦਰਜ਼ ਸਟੋਨੀ ਕਰੀਕ ਆਨਟਾਰੀਓ, ਕੈਨੇਡਾ 21200

ਭਜਨ ਸਿੰਘ ਬਰੈਮਪਟਨ, ਓਨਟਾਰੀਓ, ਕੈਨੇਡਾ 10600

ਸਤਵੰਤ ਮਾਹਲ ਬਰੈਮਪਟਨ, ਓਨਟਾਰੀਓ, ਕੈਨੇਡਾ 15900

ਜਸਬੀਰ ਚਾਹਲ ਮਾਰਖਮ ਬਰੈਮਪਟਨ, ਓਨਟਾਰੀਓ, ਕੈਨੇਡਾ 15900

ਮਨਿੰਦਰ ਸਿੱਧੂ ਬਰੈਮਪਟਨ, ਓਨਟਾਰੀਓ, ਕੈਨੇਡਾ 2650

ਡਾ. ਬਲਜਿੰਦਰ ਸੇਖੋਂ, ਕੈਨੇਡਾ 5000

ਨਛੱਤਰ ਸਿੰਘ ਬਦੇਸ਼ਾ, ਮਿਸੀਸਾਗਾ, ਕੈਨੇਡਾ 2000

ਗੁਰਜੰਟ ਸਿੰਘ ਨੀਲੋਂਵਾਲ, ਸੁਨਾਮ (ਆਪਣੇ ਬੇਟੇ ਕੋਮਲਪ੍ਰੀਤ ਸਿੰਘ ਦੇ ਜਨਮ 'ਤੇ) 500

ਰਾਮ ਪ੍ਰਤਾਪ ਸਰਦਾਰਗੜ੍ਹ (ਸਿਮਰਨ ਉਰਫ ਗਿਨੀ ਸਿੰਘ ਦੇ ਜਨਮ ਦਿਨ ਤੇ) 1000

ਮਨਜੀਤ ਸਿੰਘ ਬੱਬੂ, ਨਿਊ ਨੈਸ਼ਨਲ ਸਟੀਲ ਇੰਡਸਟਰੀ, ਭਗਤਾ ਭਾਈ ਕਾ 1000

(ਰਾਹੀਂ ਭਗਤਾ ਇਕਾਈ)

ਕਾਮਰੇਡ ਗੁਰਬਚਨ ਮਿੱਠੂ (ਆਪਣੇ ਪੋਤੇ ਹਰਸਿਮਰਨ ਸਿੰਘ ਦੇ ਜਨਮ ਦੀ ਖੁਸ਼ੀ ਵਿੱਚ) 1100

| | |
|---|---|
| **ਇਸ ਅੰਕ ਦਾ ਜੋੜ :** | **1,79,100** |
| **ਪਿਛਲਾ ਜੋੜ:** | **6,60,260** |
| **ਕੁੱਲ ਜੋੜ:** | **8,39,360** |

ਤਰਕਸ਼ੀਲ ਸੁਸਾਇਟੀ ਪੰਜਾਬ, ਸਹਾਇਤਾ ਭੇਜਣ ਵਾਲੇ ਸਾਥੀਆਂ ਦਾ ਧੰਨਵਾਦ ਕਰਦੀ ਹੈ।

### ਇਕਾਈ ਛਾਜਲੀ

ਕਾਮਰੇਡ ਤਾਰਾ ਸਿੰਘ ਛਾਜਲੀ (ਭਤੀਜੇ ਜਗਸੀਰ ਸਿੰਘ, ਭਤੀਜੀ ਜਸਵਿੰਦਰ ਕੌਰ ਦੇ ਵਿਆਹ ਦੀ ਖੁਸ਼ੀ ਵਿੱਚ) 500

ਕਰਮ ਸਿੰਘ ਸੱਤਾ, ਸਕੱਤਰ, ਛਾਜਲੀ ਐੱਮ.ਪੀ.ਸੀ. ਸੁਸਾਇਟੀ (ਰਿਟਾਇਰਮੈਂਟ ਤੇ) 1000

### ਇਕਾਈ ਰੋਪੜ

ਕਾਮਰੇਡ ਗੁਰਬਚਨ ਮਿੱਠੂ (ਆਪਣੇ ਪੋਤੇ ਹਰਸਿਮਰਨ ਦੇ ਜਨਮ ਦੀ ਖੁਸ਼ੀ ਵਿੱਚ ) 1000

## ਸੂਟ ਦੱਸੇਗਾ ਤੁਸੀਂ ਸੱਚ ਬੋਲ ਰਹੇ ਜਾਂ ਝੂਠ

ਸੱਚ ਦਾ ਪਤਾ ਲਗਾਉਣ ਲਈ ਦੁਨੀਆਂ ਭਰ ਦੀ ਪੁਲਸ ਅਤੇ ਜਾਂਚ ਏਜੰਸੀਆਂ ਲਾਈ ਡਿਟੈਕਟਰ ਟੈਸਟ (ਸੱਚ ਪ੍ਰੀਖਣ ਜਾਂਚ) ਦਾ ਸਹਾਰਾ ਲੈਂਦੀਆਂ ਹਨ। ਇਹ ਟੈਸਟ ਕਈ ਤਰ੍ਹਾਂ ਦੇ ਹੁੰਦੇ ਹਨ, ਜਿਨ੍ਹਾਂ ਵਿੱਚ ਪਾਲੀਗ੍ਰਾਫ ਟੈਸਟ, ਨਾਰਕੋ ਟੈਸਟ, ਬ੍ਰੇਨ ਮੈਪਿੰਗ ਟੈਸਟ ਵਧੇਰੇ ਪ੍ਰਚੱਲਿਤ ਹਨ। ਇਨ੍ਹਾਂ ਤਰੀਕਿਆਂ ’ਤੇ ਸਮੇਂ-ਸਮੇਂ ’ਤੇ ਸਵਾਲ ਵੀ ਉੱਠਦੇ ਰਹੇ ਹਨ। ਅਜਿਹੇ ਵਿੱਚ ਬ੍ਰਿਟੇਨ ਅਤੇ ਨੀਦਰਲੈਂਡ ਦੇ ਸੋਧਕਰਤਾਵਾਂ ਨੇ ਲਾਈ ਡਿਟੈਕਟਰ ਟੈਸਟ ਦਾ ਨਵਾਂ ਤਰੀਕਾ ਖੋਜਿਆ ਹੈ। ਉਨ੍ਹਾਂ ਇੱਕ ਫੁੱਲ ਬਾਡੀ ਸੂਟ ਬਣਾਇਆ ਹੈ, ਜਿਹੜਾ 70 ਫੀਸਦੀ ਤੱਕ ਸਟੀਕ ਨਤੀਜੇ ਦੇਣ ਵਿੱਚ ਸਮਰੱਥ ਹੈ। ਸਭ ਤੋਂ ਵਧੇਰੇ ਪ੍ਰਚਲਿਤ ਪਾਲੀਗ੍ਰਾਫ ਟੈਸਟ ਆਮ ਤੌਰ ’ਤੇ 60 ਫੀਸਦੀ ਤੱਕ ਸਟੀਕ ਹੁੰਦਾ ਹੈ। ਭਵਿੱਖ ਵਿੱਚ ਨਵੇਂ ਤਰੀਕੇ ਦੀ ਸਟੀਕਤਾ ਹੋਰ ਵਧਣ ਦੀ ਗੁੰਜਾਇਸ਼ ਹੈ, ਕਿਉਂਕਿ ਜਾਂਚ ਦੌਰਾਨ ਕਈ ਵਾਰ ਸਟੀਕਤਾ 80 ਫੀਸਦੀ ਤੱਕ ਰਹੀ।

## ਏਡਜ਼ ਬਾਰੇ ਦੱਸੇਗਾ ਸਮਾਰਟਫੋਨ ਦਾ ਡੌਂਗਲ

ਕੋਲੰਬੀਆ ਯੂਨੀਵਰਸਿਟੀ ਦੇ ਖੋਜੀਆਂ ਨੇ ਅਜਿਹਾ ਸਸਤਾ ਡੌਂਗਲ ਬਣਾਇਆ ਹੈ ਜੋ ਖ਼ੂਨ ਦੀ ਇੱਕ ਬੂੰਦ ਨਾਲ ਐੱਚਆਈਵੀ ਸਣੇ ਤਿੰਨ ਇਨਫੈਕਸ਼ਨਲ ਬਿਮਾਰੀਆਂ ਬਾਰੇ ਦੱਸ ਦੇਵੇਗਾ। ਉਹ ਵੀ ਮਹਿਜ 15 ਮਿੰਟ ’ਚ। ਇਹ ਡੌਂਗਲ ਕੋਲੰਬੀਆ ਦੇ ਸਕੂਲ ਆਫ ਇੰਜੀਨੀਅਰਿੰਗ ਐਂਡ ਐਪਲਾਈਡ ਸਾਇੰਸ ’ਚ ਬਾਇਓ ਮੈਡੀਕਲ ਇੰਜਨੀਅਰਿੰਗ ਦੇ ਐਸੋਸੀਏਟ ਪ੍ਰੋਫੈਸਰ ਸੈਮਊਅਲ ਕੇ. ਸਿਆ ਦੀ ਅਗਵਾਈ ’ਚ ਖੋਜੀਆਂ ਨੇ ਬਣਾਇਆ ਹੈ। ਸਿਆ ਨੇ ਦੱਸਿਆ ਕਿ ਇਹ ਛੋਟਾ ਜਿਹਾ ਯੰਤਰ ਸਮਾਰਟਫੋਨ ਜਾਂ ਕੰਪਿਊਟਰ ਨਾਲ ਆਸਾਨੀ ਨਾਲ ਜੋੜਿਆ ਜਾ ਸਕਦਾ ਹੈ। ਇਕ ਪਾਇਲਟ ਪ੍ਰਾਜੈਕਟ ਤਹਿਤ ਅਫਰੀਕੀ ਦੇਸ਼ ਰਵਾਂਡਾ ’ਚ ਸਿਹਤ ਕਾਰਕੁੰਨਾ ਨੇ ਇਸ ਦਾ ਸਫਲ ਇਸਤੇਮਾਲ ਕੀਤਾ। ਸਿਆ ਨੇ ਕਿਹਾ ਕਿ ਸਮਾਰਟਫੋਨ ਦੀ ਇਹ ਸਮਰੱਥਾ ਦੁਨੀਆ ਭਰ ’ਚ ਦਿੱਤੀਆਂ ਜਾ ਰਹੀਆਂ ਸਿਹਤ ਸੇਵਾਵਾਂ ’ਚ ਭਾਰੀ ਬਦਲਾਅ ਲਿਆ ਸਕਦੀ ਹੈ। ਇਹ ਯੰਤਰ ਪੈਥੋਲੌਜੀ ਲੈਬ ਵਾਂਗ ਖ਼ੂਨ ਦੀ ਅਲਾਈਜਾ ਜਾਂਚ ਕਰਦਾ ਹੈ। ਇਹ ਇੱਕ ਹੀ ਜਾਂਚ ’ਚ ਤਿੰਨ ਤਰ੍ਹਾਂ ਦੇ ਵਾਇਰਸਾਂ ਦੀ ਜਾਣਕਾਰੀ ਦਿੰਦਾ ਹੈ ਜੋ ਅਜੇ ਤੱਕ ਸੰਭਵ ਨਹੀਂ ਸੀ। ਇਹ ਤਿੰਨ ਵਾਇਰਸ ਹਨ, ਐੱਚਆਈਵੀ ਤੇ ਦੋ ਤਰ੍ਹਾਂ ਦੇ ਸਿਫਲਿਸ।

## ਪੁਰਸ਼ ਵੀ ਲੈ ਸਕਣਗੇ ਗਰਭ ਨਿਰੋਧਕ ਗੋਲੀਆਂ

ਅਣਚਾਹੇ ਗਰਭ ਤੋਂ ਬਚਣ ਲਈ ਹੁਣ ਤੱਕ ਪੁਰਸ਼ਾਂ ਲਈ ਕੰਡੋਮ ਤੇ ਔਰਤਾਂ ਲਈ ਗਰਭ ਨਿਰੋਧਕ ਗੋਲੀਆਂ ਦਾ ਸਭ ਤੋਂ ਵੱਧ ਰੁਝਾਨ ਹੈ ਪਰ ਕੰਡੋਮ ਦੀ ਵਰਤੋਂ ਨਾ ਕਰਨ ਦੀ ਇੱਛਾ ਰੱਖਣ ਵਾਲੇ ਪੁਰਸ਼ਾਂ ਲਈ ਹੁਣ ਔਰਤਾਂ ਦੀ ਹੀ ਤਰਜ਼ ’ਤੇ ਗਰਭ ਨਿਰੋਧਕ ਗੋਲੀਆਂ ਮੁਹੱਈਆ ਹੋਣਗੀਆਂ। ਅਣਚਾਹੇ ਗਰਭ ਤੋਂ ਬਚਣ ਲਈ ਪੁਰਸ਼ਾਂ ਲਈ ਵਰਤੋ ਯੋਗ ਘੱਟ ਤੋਂ ਘੱਟ ਦੋ ਪ੍ਰਜੈਕਟਾਂ ’ਤੇ ਵਿਗਿਆਨੀ ਕੰਮ ਕਰ ਰਹੇ ਹਨ। ਇਨ੍ਹਾਂ ’ਚੋਂ ਇੱਕ ਐੱਚ2 ਗੈਮੇਨਡੈਜੋਲ ਹੈ। ਜੋ ਸ਼ੁਕਰਾਣੂੰ ਨੂੰ ਪੂਰਨ ਤੌਰ ’ਤੇ ਵਿਕਸਿਤ ਨਹੀਂ ਹੋਣ ਦੇਵੇਗਾ। ਆਮ ਰੂਪ ਨਾਲ ਸ਼ੁਕਰਾਣੂ ਟੈਸਟਿਸ ’ਚ ਪ੍ਰਵੇਸ਼ ਕਰਨ ਤੋਂ ਬਾਅਦ ਪੂਰਾ ਰੂਪ ਲੈਂਦੇ ਹਨ ਪਰ ਐੱਚ2-ਗੈਮੇਨਡੈਜੋਲ ਉਨ੍ਹਾਂ ਨੂੰ ਤਿਆਰ ਹੋਣ ਤੋਂ ਰੋਕ ਦੇਵੇਗਾ। ਅਮਰੀਕਾ ਦੀ ਯੂਨੀਵਰਸਿਟੀ ਆਫ ਕੰਸਾਸ ਮੈਡੀਕਲ ਸੈਂਟਰ ’ਚ ਪ੍ਰਜਣਨ ਜੀਵ ਵਿਗਿਆਨੀ ਜੋਸਫ ਤਾਸ਼ ਨੇ ਕਿਹਾ ਕਿ ਜੇ ਕੋਈ ਸ਼ੁਕਰਾਣੂ ਨਾ ਹੋਵੇ ਤਾਂ ਅੰਡਾਣੂ ਉਰਵਰ ਨਹੀਂ ਹੋ ਸਕਦਾ। ਜੋਸਫ ਤਾਸ਼ ਇਸ ’ਤੇ 2001 ਤੋਂ ਕੰਮ ’ਚ ਜੁਟੇ ਹਨ। ਦੂਜਾ ਸੰਭਾਵਿਤ ਕੰਪਾਊਂਡ ਜੇਕਿਊ1 ਹੈ ਜੋ ਸਰੀਰ ਨੂੰ ਸ਼ੁਕਰਾਣੂ ਬਣਾਉਣ ਦੀ ਦਿਸ਼ਾ ’ਚ ਜਾਣ ਤੋਂ ਰੋਕ ਦੇਵੇਗਾ।

## ਸਿਰਫ 20 ਮਿੰਟਾਂ ’ਚ ਹੋਵੇਗੀ ਡੇਂਗੂ ਦੀ ਪਛਾਣ

ਵਿਗਿਆਨੀਆਂ ਨੇ ਇੱਕ ਵਿਸ਼ੇਸ਼ ਯੰਤਰ ਤਿਆਰ ਕੀਤਾ ਹੈ ਜੋ ਸਿਰਫ ਵੀਹ ਮਿੰਟ ’ਚ ਡੇਂਗੂ ਦਾ ਪਤਾ ਲਗਾਉਣ ’ਚ ਸਮਰੱਥ ਹੋਵੇਗਾ। ਵਿਸ਼ੇਸ਼ ਪ੍ਰਕਿਰਿਆ ਨਾਲ ਤਿਆਰ ਇਹ ਕਾਗਜ਼ੀ ਯੰਤਰ ਲਾਰ ਨਾਲ ਡੇਂਗੂ ਦੀ ਪਛਾਣ ਕਰ ਸਕੇਗਾ ਤੇ ਵਰਤਣ ਤੋਂ ਬਾਅਦ ਇਸ ਨੂੰ ਸੁੱਟਿਆ ਜਾ ਸਕੇਗਾ। ਸਿੰਗਾਪੁਰ ਦੇ ਬਾਇਓ ਇੰਜਨੀਅਰਿੰਗ ਤੇ ਨੈਨੋਟੈਕਨਾਲੋਜੀ ਸੰਸਥਾ ’ਚ ਬਣੇ ਇਸ ਯੰਤਰ ਨੂੰ ਵਪਾਰਕ ਪੱਧਰ ਤੇ ਪ੍ਰਯੋਗ ਲਈ ਤਿਆਰ ਕੀਤਾ ਜਾ ਰਿਹਾ ਹੈ। ਸੰਸਥਾ ਦੇ ਕਾਰਜਕਾਰੀ ਨਿਰੇਦਸ਼ ਪ੍ਰੋਫੈਸਰ ਜੈਕੀ ਵਾਈ ਯਿੰਗ ਨੇ ਦੱਸਿਆ ਕਿ ਇਹ ਇਨਫੈਕਸ਼ਨ ਦੇ ਸ਼ੁਰੂਆਤੀ ਦੌਰ ’ਚ ਮੌਜੂਦ ਡੇਂਗੂ ਐਂਟੀਬਾਡੀ ਦੀ ਪਛਾਣ ਕਰ ਸਕਦਾ ਹੈ। ਪ੍ਰਾਇਮਰੀ ਤੇ ਸੈਕੰਡਰੀ ਇੰਫੈਕਸ਼ਨ ਵਿਚਾਲੇ ਅੰਤਰ ਕਰਨ ਦੀ ਇਸ ਦੀ ਸਮਰੱਥਾ ਇਸ ਨੂੰ ਹੋਰ ਲਾਹੇਵੰਦ ਬਣਾਉਂਦੀ ਹੈ।





# ਹਵਾ 'ਚ ਲਿਖੇ ਹਰਫ਼

ਸੰਦੇਸ਼ ਭੇਜਣ ਲਈ: **94173-62085**

ਤੋੜ ਦਿੰਦੇ ਬਣ ਹਨੇਰੇ ਉਹ ਸਦਾ ਸਾਡੇ ਪਰਾਂ ਨੂੰ,
ਫੇਰ ਵੀ ਹੈ ਰੀਝ ਸਾਡੀ ਛੂਹ ਲੈਣਾ ਅੰਬਰਾਂ ਨੂੰ।

**ਹਰਪਿੰਦਰ ਰਾਣਾ** 95010-09177

ਪੂਰਬ ਵੱਲੋਂ ਚੱਲ ਕੇ ਸੂਰਜ ਸਿਖਰਾਂ ਤੇ ਪਹੁੰਚ ਗਿਐ,
ਤੇਰਾ ਵੀ ਤਾਂ ਲਕਸ਼ ਉਹੀ ਹੈ ਤੂੰ ਕਿਉਂ ਢੇਰੀ ਢਾਹ ਦਿੱਤੀ।

**ਕੁਲਵੰਤ ਜੀਰਾ** 98143-63180

ਮੰਜ਼ਿਲਾਂ ਤੇ ਪੁੱਜਣਾ ਤਾਂ ਮੀਲ ਪੱਥਰ ਦੇਖ ਨਾ,
ਦੇਖ ਨਾ ਤੂਫਾਨ ਲਹਿਰਾਂ, ਤੂੰ ਸਮੁੰਦਰ ਦੇਖ ਨਾ।

**ਪਾਲੀ ਖਾਦਿਮ** 99143-10063

ਹੌਸਲਾ ਕਰ ਆਗੇ ਬੜ੍ਹ ਔਰ ਪੰਖ ਕੋ ਪਰਵਾਜ਼ ਦੇ,
ਰਾਤ ਭਰ ਤੂ ਖਵਾਬ ਮੇਂ ਪੰਛੀ ਉੜਾਨਾ ਛੋੜ ਦੇ।

**ਗੁਰਮਾਨ ਸੈਣੀ** 92563-46906

ਘਰੋਂ ਜੇ ਨਿਕਲ ਤੁਰਨਾ ਸੀ ਤਾਂ ਤੁਰਦੇ ਕਾਫ਼ਲਾ ਬਣ ਕੇ,
ਇਕੱਠੇ ਸੇਕਦੇ ਧੂਣੀ, ਇਕੱਠੇ ਠਰ ਲਿਆ ਹੁੰਦਾ।

***ਹਰਭਜਨ ਸਿੰਘ ਹੁੰਦਲ***

**ਪਰਮਿੰਦਰ ਖੋਖਰ** 84270-07143

ਲੁੱਟ ਖਸੁੱਟ, ਸਵਾਰਥ, ਬੇਈਮਾਨੀ ਤੇ ਰਾਜਨੀਤੀ,
ਕਿੰਨਾ ਕੁਝ ਉਹ ਅੰਦਰੋ-ਅੰਦਰੀ ਜਰ ਜਾਂਦਾ ਹੈ।

**ਕੁਲਵਿੰਦਰ ਕੌਸ਼ਲ** 94176-36255

ਕਾਲੀ ਰਾਤ ਤੇ ਘੁੱਪ ਹਨੇਰਾ ਏ,
ਸੂਰਜ ਨੂੰ ਚੜ੍ਹਨ ਤੋਂ ਰੋਕਣ ਲਈ
ਅਜੇ ਬੱਦਲ ਬਹੁਤ ਦਹਾੜਨਗੇ,
ਹੌਸਲਾ ਰੱਖ ਪਹੁ-ਫੁਟਾਲੇ ਤੱਕ
ਕਾਫ਼ਲੇ ਕਿਰਨਾਂ ਦੇ ਤੇਜ਼ ਕਟਾਰਾਂ ਬਣਕੇ
ਬੱਦਲਾਂ ਦੇ ਸੀਨੇ ਪਾੜਨਗੇ।

**ਗੁਰਦਿੱਤ ਸਿੰਘ ਕੋਠਾ ਗੁਰੂ** 88148-20823

ਨਾ ਕਲਸ਼ਾਂ ਦੇ ਜਲੌਅ ਵਿਚੋਂ ਤੇ ਨਾ ਮਦਰੱਸਿਆਂ ਵਿਚੋਂ,
ਸਮੇਂ ਦੇ ਸੂਰਜਾਂ ਨੇ ਚਮਕਣਾ ਹੈ ਮੱਥਿਆਂ ਵਿਚੋਂ।

**ਕਵਿੰਦਰ ਚਾਂਦ**

ਨੇਰ੍ਹਿਆਂ ਦੇ ਦੂਰ ਹੁਣ ਸਾਰੇ ਭੁਲੇਖੇ ਹੋਣਗੇ,
ਜੁਗਨੂੰਆਂ ਦਾ ਕਾਫ਼ਲਾ ਤੁਰ ਪਿਆ ਉਨ੍ਹਾਂ ਦੇ ਸ਼ਹਿਰ ਨੂੰ।

**ਲਵਪ੍ਰੀਤ ਸਿੰਘ** 88726-31504

ਤੋਤੇ ਵਾਂਗਰ ਰਟ ਨਾ ਵਾਰ ਵਾਰ ਇੱਕ ਬੋਲ,
ਮਾਲਾ ਕਿੱਲ੍ਹੀ ਟੰਗ ਕੇ ਸੂਝ ਦਾ ਤਾਲਾ ਖੋਲ੍ਹ।

**ਗੁਰਚਰਨ ਨੂਰਪੁਰ** 98550-51099

ਲੱਗਿਆਂ ਕਹਿਣ ਕਹਾਣੀ ਰੂਹ ਦੇ ਪੱਚਰੇ ਉਡਦੇ ਨੇ,
ਮੇਰਿਆਂ ਖੇਤਾਂ 'ਚ ਅੱਜਕੱਲ ਕੈਂਸਰ ਉਗਦੇ ਨੇ।

**ਪ੍ਰੀਤ ਜੱਗੀ** 94172-96020

ਦਰਦ ਕਿਸੇ ਦੇ ਦਿਲ ਦਾ ਬਣ ਕੇ, ਹੰਝੂਆਂ ਵਾਂਗਰ ਵਹਿ ਜਾਵੇ।
ਕਤਰਾ ਕਤਰਾ ਵਾਰ ਕੇ ਆਪਣਾ, ਦਰਦ ਕਿਸੇ ਦਾ ਸਹਿ ਜਾਵੇ।

**ਚਮਕ ਸੁਰਜੀਤ**

ਨੇਰ੍ਹੇ ਦੇ ਵਿਚ ਭਟਕਣ ਨਾਲੋਂ ਮੱਥੇ ਅੰਦਰ ਦੀਪ ਜਗਾ ਲੈ,
ਵਰਨਾ ਏਹੀ ਘੁੰਮਣ-ਘੇਰੀ, ਜੰਗਲ ਬੀਆਬਾਨ ਇਹੀ ਹੈ।

**ਮਾਸਟਰ ਤਰਲੋਚਨ** 94632-03360

ਬੜਾ ਉਸਤਾਦ ਹੈ ਸਾਨੂੰ ਦਿਖਾ ਕੇ ਤਾਰਿਆਂ ਦੀ ਲੋਅ,
ਉਹ ਸਾਡੇ ਵੀ ਘਰਾਂ ਦਾ ਲੈ ਗਿਆ ਸੂਰਜ ਉਧਾਲ ਕੇ।

**ਮਨਜੀਤ ਪੁਰੀ** 98148-15026

ਕਰਕੇ ਚੜ੍ਹਾਵਾ 'ਕੱਠਾ ਚੜ੍ਹਦੇ ਜਹਾਜ਼ ਬਾਬੇ,
ਲੋਕਾਂ ਤਾਈਂ ਭਵਜਲ ਤੈਰਨਾ ਸਿਖਾਉਣਗੇ।

**ਅਮਰਜੀਤ ਦਬੜ੍ਹੀਖਾਨਾ** 94171-20427

ਪ੍ਰਲੋਕ 'ਚ ਮੇਰਾ ਵਿਸ਼ਵਾਸ਼ ਨਹੀਂ ਹੈ, ਇਸ ਲਈ ਅਧਿਆਤਮ ਦਾ ਵਿਚਾਰ ਜਿਹੜਾ ਜਵਾਨੀ ਦਾ ਖਤਰਨਾਕ ਦੁਸ਼ਮਣ ਹੈ, ਮੇਰੇ ਨੇੜੇ ਨਹੀਂ ਢੁਕਦਾ। **ਮੁਨਸ਼ੀ ਪ੍ਰੇਮ ਚੰਦ**

ਰੋਜ਼ ਹਰ ਹੱਟ ਤੇ ਵਿਕਦਾ ਹੈ ਧਰਮ, ਰੋਜ਼ ਖੁਦਾ, ਮਿਹਨਤੀ ਰੋਜ਼ ਲਹੂ ਵੇਚ ਕੇ ਰਹਿ ਜਾਂਦਾ ਹੈ। ***ਬਾਵਾ ਬਲਵੰਤ***

**ਅਮਰ ਪਰਮਿੰਦਰ** 99144-24616

# ਜਿਗਿਆਸਾ

**? ਕੀ ਰੰਗ, ਸ਼ਕਲ, ਨੈਣ-ਨਕਸ਼, ਮੂੰਹ-ਮਹਾਂਦਰਾ ਜਾਤਾਂ ਦੇ ਆਧਾਰ ਤੇ ਹੁੰਦੇ ਹਨ? (ਲਖਵੀਰ ਸਿੰਘ, ਮੋਗਾ)**

– ਮਨੁੱਖ ਦਾ ਰੰਗ-ਰੂਪ ਬੁਨਿਆਦੀ ਤੌਰ ਤੇ ਮਿਲਣ ਵਾਲੇ ਗੁਣ-ਵਾਹਕ ਸੂਤਰਾਂ ਤੇ ਨਿਰਭਰ ਕਰਦਾ ਹੈ। ਇਸਦੇ ਨਾਲ-ਨਾਲ ਵਾਤਾਵਰਨ ਵੀ ਆਪਣਾ ਪ੍ਰਭਾਵ ਪਾਉਂਦਾ ਹੈ। ਇਸਦਾ ਆਧਾਰ ਜਾਤਾਂ ਨੂੰ ਬਣਾਇਆ ਜਾਣਾ ਤਰਕ-ਸੰਗਤ ਨਹੀਂ। ਤਰਕਸ਼ੀਲ ਸੋਚ ਵਿੱਚ 'ਜਾਤੀ ਆਧਾਰਿਤ ਸੋਚ' ਲਈ ਕੋਈ ਸਥਾਨ ਨਹੀਂ।

**? ਕੋਈ ਵਿਅਕਤੀ ਸੌਣ ਉਪਰੰਤ ਘੁਰਾੜੇ ਕਿਉਂ ਮਾਰਦਾ ਹੈ? (ਹਰੀਸ਼ ਮੌਦਗਿਲ, ਸਮਾਣਾ)**

– ਇਸ ਕ੍ਰਿਆ ਨੂੰ ਅਸਥਾਈ ਸਾਹ-ਰੋਕੂ ਨੀਂਦ ਵੀ ਕਹਿੰਦੇ ਹਨ। ਸਾਹ ਨਲੀ ਦੇ ਮੂੰਹ ਅਤੇ ਸੰਘ ਦੇ ਪਿਛਲੇ ਪਾਸੇ, ਇੱਕ ਮਾਸ ਦਾ ਲੋਥੜਾ (Uvula) ਲਮਕਦਾ ਹੁੰਦਾ ਹੈ। ਇਸਦਾ ਅਕਾਰ, ਮੋਟਾਪੇ ਜਾਂ ਕਿਸੇ ਹੋਰ ਵਿਗਾੜ ਕਾਰਣ, ਵੱਡਾ ਅਤੇ ਭਾਰਾ ਹੋ ਸਕਦਾ ਹੈ। ਲੇਟਣ ਬਾਅਦ, ਇਹ ਸਹੀ ਨਲੀ ਦੇ ਮੂੰਹ ਤੇ ਲੱਗਕੇ ਸਾਹ ਰਾਹੀਂ ਹਵਾ ਦੇ ਆਉਣ ਵਿੱਚ ਵਿਘਨ ਪਾਉਣ ਲੱਗਦਾ ਹੈ। ਨੀਂਦ ਵਿੱਚ ਸਾਹ ਨਲੀ ਅਤੇ ਆਸੇ ਪਾਸੇ ਦੇ ਪੱਠੇ ਨਿਸਲ ਹੋਏ ਹੁੰਦੇ ਹਨ। ਸੌਫੀ ਨਾਲੋਂ ਨਸ਼ੇ ਦੀ ਹਾਲਤ ਵਿੱਚ ਘੁਰਾੜੇ ਵੱਧ ਵਜਦੇ ਹਨ। ਮੁਟਾਪਾ ਵੀ ਘੁਰਾੜਿਆਂ ਦੇ ਵੱਜਣ ਲਈ ਆਧਾਰ ਪੈਦਾ ਕਰਦਾ ਹੈ। ਖ਼ੋਜੀਆਂ ਨੇ ਦਿਲ ਦੇ ਮਰੀਜਾਂ ਅਤੇ ਤੰਦਰੁਸਤ ਵਿਅਕਤੀਆਂ ਤੇ ਅਜਿਹੀਆਂ ਪੜਤਾਲਾਂ ਕੀਤੀਆਂ ਹਨ ਅਤੇ ਸੌਣ-ਆਦਤਾਂ ਦਾ ਅਧਿਐਨ ਕੀਤਾ ਹੈ। ਸਿੱਟਾ ਕੱਢਿਆ ਹੈ ਕਿ ਘੁਰਾੜੇ ਮਾਰਨ ਵਾਲੇ ਵਿਅਕਤੀ 24 ਗੁਣਾ ਦੂਸਰਿਆਂ ਨਾਲੋਂ ਵਧੇਰੇ ਦਿਲ ਦੀਆਂ ਬਿਮਾਰੀਆਂ ਸੰਬੰਧੀ ਖਤਰਿਆਂ ਦੀ ਸੰਭਾਵਨਾ ਰੱਖਦੇ ਹਨ। ਇਹਨਾਂ ਨੂੰ ਰੋਕਣ ਲਈ ਕੁੱਝ ਉਪਰਾਲੇ ਕੀਤੇ ਜਾ ਸਕਦੇ ਹਨ – ਸੌਣ ਲੱਗਿਆਂ ਪਾਸੇ ਪਰਨੇ ਪੈਣਾ, ਨਸ਼ਿਆਂ ਤੋਂ ਪ੍ਰਹੇਜ ਕਰਨਾ ਆਦਿ।

**? ਜੌੜੇ ਬੱਚੇ ਕਿਵੇਂ ਪੈਦਾ ਹੁੰਦੇ ਹਨ? (ਪ੍ਰੀਤ ਸਿੰਘ, ਮਾਨਸਾ)**

– ਬੱਚੇ ਦੀ ਸਿਰਜਣਾ ਵਿੱਚ (ਕਲੋਨ ਆਦਿ ਵਿਧੀਆਂ ਤੋਂ ਇਲਾਵਾ) ਮਰਦ ਦੇ ਵੀਰਜ਼ ਵਿਚਲੇ Spermatozoa ਅਤੇ ਔਰਤ ਦੇ ਅੰਡਕੋਸ਼ (Ovary) ਵਿੱਚੋਂ ਪੈਦਾ ਹੋਏ ਅੰਡੇ (Ova) ਦੇ ਮਿਲਾਪ ਦਾ ਰੋਲ ਹੁੰਦਾ ਹੈ। ਇਹ ਸੁਮੇਲ ਫਿਲੋਪੀਅਨ ਨਲੀ ਵਿੱਚ ਹੁੰਦਾ ਹੈ। ਇਸ ਨਵੇਂ ਬਣੇ ਸੈੱਲ ਨੂੰ ਭਰੂਣ (Zygote) ਕਹਿੰਦੇ ਹਨ ਜੋ ਬਾਅਦ ਵਿੱਚ ਬੱਚੇਦਾਨੀ ਵਿੱਚ ਆ ਕੇ ਵਿਕਸਤ ਹੋਣਾ ਸ਼ੁਰੂ ਕਰਦਾ ਹੈ। ਇਹ ਸੈੱਲ, ਸੈੱਲ ਵਿੱਚ ਨਿਹਿਤ ਜੀਨਜ਼ ਦੀ ਹਦਾਇਤ ਅਨੁਸਾਰ ਵਿਕਸਤ ਹੋਵੇਗਾ ਅਤੇ ਛੇਕੜ ਨੂੰ ਵੱਖ-ਵੱਖ ਹਾਲਤਾਂ ਵਿੱਚੋਂ ਲੰਘਦਾ ਹੋਇਆ ਇੱਕ ਬੱਚਾ ਬਣ ਜਾਵੇਗਾ।

ਕਦੇ ਕਦਾਈ ਉਕਤ ਭਰੂਣ ਸੈੱਲ ਟੁੱਟ ਕੇ ਇੱਕ ਤੋਂ ਦੋ ਬਣ ਜਾਂਦਾ ਹੈ। ਦੋਨਾਂ ਸੈਲਾਂ ਵਿੱਚ ਇੱਕੋ ਜਿਹੇ ਜੀਨਜ ਹੁੰਦੇ ਹਨ ਜਿੰਨ੍ਹਾਂ ਦੇ ਪ੍ਰਭਾਵ ਹੇਠ ਵਿਕਸਤ ਹੋਏ ਬੱਚੇ ਇੱਕੋ ਜਿਹੀ ਸ਼ਕਲ ਵਾਲੇ ਹੁੰਦੇ ਹਨ। ਇਹ ਦੋਵੇਂ ਬੱਚੇ ਇੱਕੋ ਲਿੰਗ ਦੇ ਹੋਣਗੇ ਭਾਵ ਮੁੰਡੇ ਜਾਂ ਕੁੜੀਆਂ। ਇਹਨਾਂ ਦੀ ਅਕਲ ਵੱਖ-ਵੱਖ ਹੋਵੇਗੀ। ਇੱਕ ਤੋਂ ਦੋ ਵਿੱਚ ਵੰਡਣ ਦਾ ਇਹ ਵਰਤਾਰਾ ਜੀਨਜ਼ ਵਿੱਚ ਸੁੱਤੀ ਪਈ ਸਮਰੱਥਾ ਦੇ ਕਦੇ-ਕਦਾਈ ਜਾਗਣ ਨਾਲ ਵਾਪਰਦਾ ਹੈ।

ਇੱਕ ਮਾਹਵਾਰੀ ਦੌਰਾਨ, ਔਰਤ ਦੇ ਦੋਨਾਂ ਅੰਡਕੋਸ਼ਾਂ ਵਿੱਚੋਂ ਵਾਰੀ ਵਾਰੀ ਅੰਡਾ ਫਿਲੋਪੀਅਨ ਟਿਊਬ ਵਿੱਚ ਆਉਂਦਾ ਹੈ। ਪਰ ਕਈ ਵਾਰ ਕਿਸੇ ਕਾਰਨ ਦੋਨਾਂ ਅੰਡਕੋਸ਼ਾਂ ਵਿੱਚੋਂ ਦੋਨਾਂ ਪਾਸਿਆਂ ਤੋਂ ਇੱਕ ਜਾਂ ਜਿਆਦਾ ਅੰਡੇ ਫਿਲੋਪੀਅਨ ਨਾਲੀਆਂ ਵਿੱਚ ਆ ਜਾਂਦੇ ਹਨ। ਇਹਨਾ ਦਾ ਸੁਮੇਲ ਵੀਰਜ ਵਿਚਲੇ ਸ਼ੁਕਰਾਣੂੰਆਂ ਨਾਲ ਹੋ ਜਾਂਦਾ ਹੈ। ਆਂਡਿਆਂ ਦੀ ਗਿਣਤੀ ਅਨੁਸਾਰ ਭਰੂਣਾਂ ਦੀ ਸਿਰਜਣਾ ਹੋ ਜਾਂਦੀ ਹੈ। ਉਕਤ ਦੱਸੇ ਜੋੜਿਆਂ ਦੇ ਉਲਟ ਇਹ ਜੋੜੇ (Twin) ਜਾਂ ਵੱਧ ਬੱਚੇ ਭਿੰਨ-ਭਿੰਨ ਨੈਣ ਨਕਸ਼ਾਂ ਵਾਲੇ ਅਤੇ ਵੱਖਰੇ-ਵੱਖਰੇ ਲਿੰਗ ਵਾਲੇ ਹੋ ਸਕਦੇ ਹਨ।

# ਧਰਮ ਬਨਾਮ ਵਿਗਿਆਨ



ਡਾ. ਸ਼ਿਆਮ ਸੁੰਦਰ ਦੀਪਤੀ

ਧਰਮ ਅਤੇ ਵਿਗਿਆਨ ਨੂੰ ਆਪਸ ਵਿੱਚ ਮਿਲਾਉਣ, ਆਪਸੀ ਵਿਰੋਧ ਦਰਸਾਉਣ ਜਾਂ ਇੱਕ ਭੰਬਲਭੂਸਾ ਖੜੇ ਕਰਨ ਦੇ ਯਤਨ ਕਾਫ਼ੀ ਪੁਰਾਣੇ ਹਨ। ਦਰਅਸਲ ਰੱਬ ਅਤੇ ਧਰਮ ਦੀ ਜਕੜ ਏਨੀ ਮਜਬੂਤ ਹੈ ਕਿ ਇਸ ਵਿੱਚੋਂ ਨਿਕਲਣਾ ਮੁਸ਼ਕਿਲ ਲਗਦਾ ਹੈ ਤੇ ਵਿਗਿਆਨ ਦੀਆਂ ਕਾਢਾਂ ਦਾ ਪ੍ਰਭਾਵ, ਹੁਣ ਜ਼ਿੰਦਗੀ ਦਾ ਕੁੱਝ ਇਸ ਤਰ੍ਹਾਂ ਹਿੱਸਾ ਬਣਿਆ ਹੈ ਕਿ ਇਸਤੋਂ ਬਿਨਾਂ ਤਾਂ ਜਿਵੇਂ ਸੋਚਿਆ ਹੀ ਨਹੀਂ ਜਾ ਸਕਦਾ।

ਜੇਕਰ ਧਰਮ ਅਤੇ ਵਿਗਿਆਨ ਦੀ ਆਪਸ ਵਿੱਚ ਤੁਲਨਾ ਕਰਨ ਵਾਲਿਆਂ ਦੀਆਂ ਦਲੀਲਾਂ ਵੱਲ ਜਾਈਏ ਤਾਂ ਸਹੀ ਅਰਥਾਂ ਵਿੱਚ, ਲੋਕ ਧਰਮ ਪ੍ਰਤੀ ਅੰਧਵਿਸ਼ਵਾਸੀ ਹਨ ਅਤੇ ਵਿਗਿਆਨ ਪ੍ਰਤੀ ਅਨਜਾਣ। ਬਹੁਗਿਣਤੀ ਚਿੰਤਕਾਂ ਨੂੰ ਵੀ ਏਨਾਂ ਦੋਹਾਂ ਦਾ ਸਹੀ ਵਿਗਿਆਨਕ ਪਰਿਪੇਖ ਪਤਾ ਨਹੀਂ ਹੈ। ਵਿਗਿਆਨਕ ਪਰਿਪੇਖ ਤੋਂ ਇਥੇ ਭਾਵ ਹੈ ਕਿ ਕਿਸੇ ਵੀ ਪਹਿਲੂ ਨੂੰ ਸਮਝਣ ਦੀ ਸਹੀ ਵਿਧੀ।

ਕਈਆਂ ਦਾ ਇਹ ਵੀ ਮੱਤ ਹੈ ਕਿ ਦੋਹਾਂ ਦਾ ਮੰਤਵ ਇੱਕੋ ਹੀ ਹੈ, ਜਿਥੇ ਵਿਗਿਆਨ ਦਾ ਮੂਲ ਕੇਂਦਰ 'ਕਾਰਨ ਜਾਨਣਾ' ਹੈ ਤੇ ਧਰਮ ਦਾ ਅਹਿਮ ਪਹਿਲੂ 'ਵਿਸ਼ਵਾਸ' ਹੈ। ਜੇਕਰ ਇਸ ਫ਼ਰਕ ਨੂੰ ਹੀ ਸਾਹਮਣੇ ਰੱਖ ਲਈਏ ਤਾਂ ਵੀ ਵਿਰੋਧ ਹੈ ਕਿਉਂਕਿ ਕਿਸੇ ਨਤੀਜੇ ਤੇ ਪਹੁੰਚਣ ਲਈ ਕਾਰਨ ਨੂੰ ਜਾਨਣਾ ਬਹੁਤ ਜਰੂਰੀ ਹੈ ਤੇ ਜਦੋਂ ਸਿਰਫ਼ ਅੱਖਾਂ ਮੀਚ ਕੇ ਵਿਸ਼ਵਾਸ ਕਰ ਲਿਆ ਜਾਵੇ, ਉਸਦੀ ਘੋਖ ਪੜਤਾਲ ਨਾ ਹੋਵੇ ਤਾਂ ਇਹ ਅੰਧਵਿਸ਼ਵਾਸ ਤੋਂ ਵੱਧ ਹੋਰ ਕੁੱਝ ਨਹੀਂ ਹੁੰਦਾ। ਧਰਮ 'ਕਾਰਨ ਦੇ ਸਿਧਾਂਤ' ਨੂੰ ਮੰਨਣ ਤੋਂ ਇਨਕਾਰ ਕਰਦਾ ਹੈ, ਜਦੋਂਕਿ ਵਿਗਿਆਨ ਤਾਂ ਕਹਿੰਦਾ ਹੈ, ਜੋ ਸੱਚ ਹੈ, ਜੋ ਤੱਥਾਂ ਅਤੇ ਪਰਖ ਤੇ ਅਧਾਰਿਤ ਹੈ, ਉਸਤੇ ਵਿਸ਼ਵਾਸ ਕਰੋ। ਵਿਗਿਆਨ ਦਰਅਸਲ ਇੱਕ ਵਿਸ਼ਵਵਿਆਪੀ ਵਿਧੀ ਹੈ। ਇਸ ਤਰ੍ਹਾਂ ਕਹੀਏ ਕਿ ਗਿਆਨ ਹਾਸਿਲ ਕਰਨ ਦੀ ਵਿਧੀ ਜਾਂ ਵਿਧੀਵਤ ਤਰੀਕਾ। ਵੈਸੇ ਰੋਜਮਰ੍ਹਾ ਦੀ ਜ਼ਿੰਦਗੀ ਵਿੱਚ ਜਦੋਂ ਵੀ ਬਹਿਸ ਜਾਂ ਚਰਚਾ ਹੁੰਦੀ ਹੈ ਤਾਂ ਵਿਅਕਤੀ ਆਪਣੀ ਗੱਲ, ਦਲੀਲ ਨੂੰ ਵਿਧੀਵਤ ਢੰਗ ਨਾਲ ਪੇਸ਼ ਕਰਨ ਦਾ ਦਾਅਵਾ ਕਰਦਾ ਹੈ। ਇਸਦੇ ਬਾਵਜੂਦ ਵੀ ਕਈ ਦਲੀਲਾਂ ਸਹੀ ਹੁੰਦੀਆਂ ਹਨ ਤੇ ਕਈਆਂ ਦਾ ਖੰਡਨ ਹੁੰਦਾ ਹੈ। ਕਿਸੇ ਵੀ ਬਹਿਸ ਜਾਂ ਚਰਚਾ ਦਾ ਮਕਸਦ ਕੀ ਹੈ ਕਿ ਗੱਲ ਕਹਿਣੀ, ਸਮਝਾਉਣੀ ਤੇ ਆਪਣੇ ਸੁਨੇਹੇ ਨੂੰ ਪਹੁੰਚਾਉਣਾ। ਮਕਸਦ ਤਾਂ ਹੀ ਪੂਰਾ ਹੁੰਦਾ ਹੈ ਜਦੋ. ਗੱਲ ਸਮਝੀ ਜਾਵੇ ਤੇ ਉਸਦਾ ਅਰਥ ਸੁਨਣ ਵਾਲੇ ਤੱਕ ਪਹੁੰਚੇ।

ਜਦੋਂ ਅਸੀਂ ਕਿਸੇ ਵਰਤਾਰੇ ਦੇ ਕਾਰਨ ਲੱਭਣ ਦੀ ਗੱਲ ਕਰਦੇ ਹਾਂ ਤਾਂ ਵਿਗਿਆਨ ਨੂੰ ਇਸ ਨਾਲ ਜੋੜਦੇ ਹਾਂ ਤਾਂ ਅਸੀਂ ਵਿਗਿਆਨ ਦੇ ਕੰਮ ਕਰਨ ਦੇ ਢੰਗ ਬਾਰੇ ਗੱਲ ਕਰ ਰਹੇ ਹੁੰਦੇ ਹਾਂ। ਕਿਸੇ ਵੀ ਸਮੱਸਿਆ ਨੂੰ ਹੱਲ ਕਰਨ ਲਈ ਸਹੀ ਕਾਰਨ ਦੀ ਤਲਾਸ਼ ਬਹੁਤ ਲਾਜਮੀ ਹੈ। ਕਾਰਨ ਨੇ ਹੀ ਅੱਗੋਂ ਸਾਨੂੰ ਉਸ ਸਮੱਸਿਆ ਦੇ ਹੱਲ ਲਈ ਪ੍ਰੇਰਿਤ ਕਰਨਾ ਹੈ। ਉਸ ਕਾਰਨ ਦੇ ਆਧਾਰ ਤੇ ਹੀ ਹੱਲ ਲੱਭਿਆ ਜਾਣਾ ਹੈ। ਮੈਡੀਕਲ ਵਿਗਿਆਨ ਦੇ ਇੱਕ ਉਦਾਹਰਨ ਤੋਂ ਗੱਲ ਸਮਝਦੇ ਹਾਂ ਕਿ ਜਦੋਂ ਬੀਮਾਰੀਆਂ ਦਾ ਕਾਰਨ ਦੇਵੀ-ਦੇਵਤਿਆਂ ਜਾਂ ਗੈਬੀ ਸ਼ਕਤੀ ਨੂੰ ਦੱਸਿਆ ਗਿਆ ਕਿ ਉਨਾਂ ਦੀ ਨਰਾਜਗੀ ਕਾਰਨ ਹੀ ਬੀਮਾਰੀ ਹੁੰਦੀ ਹੈ ਤੇ ਮੌਤਾਂ ਹੁੰਦੀਆਂ ਹਨ ਤਾਂ ਅਸੀਂ ਉਸ ਦੇਵੀ ਦੇਵਤੇ ਦੀ ਤਸਵੀਰ ਉਲੀਕ ਦੇ, ਉਸ ਦੀ ਪੂਜਾ ਸ਼ੁਰੂ ਕੀਤੀ ਅਤੇ ਉਸ ਨੂੰ ਖੁਸ਼ ਕਰਨ ਦੇ ਓਪਾਅ ਲੱਭੇ। ਇਸ ਤੋ ਅਗਲੇ ਪੜਾਅ ਵਿੱਚ ਜਦੋਂ ਬੀਮਾਰੀਆਂ ਦੇ ਕਾਰਨ ਪ੍ਰਤੀ ਨਵਾਂ ਗਿਆਨ ਸਾਹਮਣੇ ਆਇਆ ਤਾਂ ਪਤਾ ਚਲਿਆ ਕਿ ਇਹ ਕੋਈ ਰੋਗਾਣੂ, ਵਿਸ਼ਾਣੂ ਹਨ ਤੇ ਅਸੀਂ ਐਂਟੀਬਾਉਟਿਕ ਅਤੇ ਐਂਟੀਵਾਇਰਲ ਦਵਾਈਆਂ ਦੀ ਕਾਢ ਕੀਤੀ।

ਮਤਲਬ ਕਾਰਨ, ਪ੍ਰਭਾਵ ਅਤੇ ਇਲਾਜ ਆਪਸ ਵਿੱਚ ਜੁੜੇ ਹਨ। ਹੋ ਸਕਦਾ ਹੈ ਕਿ ਅੰਧਵਿਸ਼ਵਾਸ ਦੇ ਧਾਰਨੀ, ਧਾਰਮਿਕ ਕਰਮ ਕਾਂਡਾਂ ਹੇਠ ਆਪਣਾ ਕੰਮ ਚਲਾਉਣ ਵਾਲੇ ਵੀ ਆਪਣੀ ਵਿਧੀ ਨੂੰ ਪ੍ਰਭਾਵਸ਼ਾਲੀ ਕਹਿਣ ਪਰ, ਅਸਲ ਵਿੱਚ ਜੋ ਮੂਲ ਬਿੰਦੂ ਹਨ, ਜਿੰਨ੍ਹਾਂ ਤੇ ਸਮਝ ਅਧਾਰਿਤ ਹੋਣੀ ਚਾਹੀਦੀ ਹੈ, ਉਹ ਇਸ ਤਰ੍ਹਾਂ ਹਨ :

ਪਹਿਲੇ ਪੜਾਅ ਵਿੱਚ, ਕੋਈ ਆਪਣੀ ਗੱਲ ਰੱਖ ਰਿਹਾ ਹੈ, ਉਹ ਦਵਾਈ ਦੇਣਾ, ਕੋਈ ਕਰਮਕਾਂਡ ਜਾਂ ਕਿਸੇ ਨੂੰ ਖਾਣ ਪੀਣ ਦੀ ਸਲਾਹ ਹੋ ਸਕਦੀ ਹੈ। ਇਸਦੇ ਲਈ ਸਿਰਫ ਕਹਿ ਦੇਣਾ ਹੀ ਕਾਫੀ ਨਹੀਂ ਹੈ, ਕਹਿਣ ਵਾਲੇ ਨੂੰ ਇਸਦਾ ਆਧਾਰ ਦੱਸਣਾ

ਚਾਹੀਦਾ ਹੈ ਕਿ ਮੈਂ ਅਜਿਹਾ ਕਿਉਂ ਕਹਿ ਰਿਹਾ। ਕਿਸੇ ਠੋਸ ਦਲੀਲ, ਤੱਥ ਰਾਹੀਂ ਗੱਲ ਕਰਨੀ, ਵਿਗਿਆਨਕ ਤਰੀਕਾ ਹੈ। ਇਹ ਨਹੀਂ ਕਿ ਮੈਂ ਅਜਮਾ ਕੇ ਦੇਖਿਆ ਹੈ ਜਾਂ ਮੈਂ ਕਈਆਂ ਨੂੰ ਇਸ ਤਰ੍ਹਾਂ ਕਰਦੇ ਦੇਖਿਆ ਅਤੇ ਠੀਕ ਹੁੰਦੇ ਦੇਖਿਆ ਹੈ। ਵਿਗਿਆਨ ਵਿਚ ਤੱਥ ਪੇਸ਼ ਕਰਨਾ ਵੀ ਕਾਫ਼ੀ ਨਹੀਂ ਹੈ, ਸਗੋਂ ਤੱਥਾਂ ਨੂੰ ਇਕੱਠਾ ਕਰਨ ਦਾ ਕੀ ਢੰਗ ਹੈ। ਕੀ ਤੱਥ ਖੁਦ ਇਕੱਠੇ ਕੀਤੇ ਹਨ ਜਾਂ ਕੀਤੇ-ਕੀਤਾਏ ਲਏ ਹਨ। ਇਸਤੋਂ ਵੀ ਅੱਗੇ ਕੀ ਇਹ ਜਾਣਿਆ ਹੈ ਕਿ ਤੱਥ ਇਕੱਠੇ ਕਰਨ ਵਾਲੇ ਲੋਕਾਂ ਨੇ ਕੀ ਵਿਧੀ ਅਪਣਾਈ। ਇਸਤੋਂ ਅਗਲਾ ਪੜਾਅ ਹੈ ਕਿ ਉਹ ਤੱਥ ਇਕੱਠੇ ਕਰਨ ਦੀ ਵਿਧੀ ਨੂੰ ਸਭ ਨਾਲ ਸਾਂਝਾ ਕਰਨਾ ਤੇ ਇਸ ਗੱਲ ਦਾ ਦਾਅਵਾ ਪੇਸ਼ ਕਰਨਾ ਕਿ ਜੋ ਮਰਜੀ, ਜਿਸ ਥਾਂ ਤੋਂ ਮਰਜੀ ਇਸ ਤਰੀਕੇ ਨਾਲ ਇਹ ਤਜਰਬਾ ਕਰਕੇ ਦੇਖ ਸਕਦਾ ਹੈ ਤੇ ਜਿਸ ਨਤੀਜੇ ਤੇ ਮੈਂ ਪਹੁੰਚਿਆ ਹਾਂ, ਉਸ ਨਤੀਜੇ ਦੀ ਪਰਖ ਕਰ ਸਕਦਾ ਹੈ। ਕੋਈ ਵੀ ਪਰਖ ਕਰਨ ਵਾਲਾ ਵਿਅਕਤੀ, ਇੰਨ੍ਹਾਂ ਤੱਥਾਂ ਨੂੰ ਇਕੱਠਾ ਕਰਨ ਜਾਂ ਕੋਈ ਲੈਬੋਰੇਟਰੀ ਦਾ ਤਜਰਬਾ ਕਰਨ, ਕੋਈ ਵੀ ਆਪ੍ਰੇਸ਼ਨ ਕਰਨ ਲਈ, ਇੰਨ੍ਹਾਂ ਹਾਲਤਾਂ ਨੂੰ ਧਿਆਨ ਵਿੱਚ ਰੱਖੇ।

ਕਹਿਣ ਤੋਂ ਭਾਵ ਵਿਗਿਆਨ ਦੇ ਤਜਰਬੇ ਵਿਸ਼ਵਵਿਆਪੀ ਸਹੀ ਸਾਬਤ ਹੁੰਦੇ ਹਨ, ਨਾ ਕਿ ਕਿਸੇ ਵਿਸ਼ੇਸ਼ ਬਾਬੇ, ਸਾਧੂ-ਸੰਤ, ਤਾਂਤਰਿਕ ਜਾਂ ਕੋਈ ਧਾਰਮਿਕ ਆਗੂ ਦਾ ਨਾਮ-ਮੰਤਰ, ਜੋ ਕਿ ਸਭ ਲਈ ਵੱਖਰਾ ਅਤੇ ਸਭ ਲਈ ਰਹੱਸ ਹੁੰਦਾ ਹੈ। ਇਸੇ ਅਧਾਰ ਤੇ ਵਿਗਿਆਨ ਕਹਿੰਦਾ ਹੈ ਕਿ ਹਰ ਵਰਤਾਰੇ ਦਾ ਕਾਰਨ ਜਾਣੋ। ਉਸ ਕਾਰਨ ਨੂੰ ਵੀ ਵਿਗਿਆਨਕ ਢੰਗ ਨਾਲ ਜਾਣੋ। ਉਸਦੀ ਪੂਰੀ ਵਿਆਖਿਆ ਕਰੋ ਤੇ ਫਿਰ ਇਲਾਜ ਵੱਲ ਵਧੋ। ਜੇਕਰ ਕੋਈ ਇਹ ਤੱਥ ਪੇਸ਼ ਕਰਦਾ ਹੈ ਕਿ ਜਿਆਦਾ ਘੀ ਦੀ ਵਰਤੋਂ ਨਾਲ ਦਿਲ ਦੀਆਂ ਬੀਮਾਰੀਆਂ ਹੁੰਦੀਆਂ ਹਨ ਤਾਂ ਇਹ ਦੱਸਣਾ ਵੀ ਉਸ ਲਈ ਜਰੂਰੀ ਹੈ ਕਿ ਘੀ ਜਾ ਕੇ ਕਿਸ ਤਰ੍ਹਾਂ ਆਪਣਾ ਕੰਮ ਕਰਦਾ ਹੈ। ਇਸਦਾ ਜਵਾਬ ਲੱਭਿਆ ਜਾਂਦਾ ਹੈ ਕਿ ਘੀ ਕਿਵੇਂ ਕੋਲੈਸਟ੍ਰੋਲ ਵਧਾਉਂਦਾ ਹੈ ਤੇ ਕਿਵੇਂ ਫਿਰ ਨਾੜਾਂ ਸੁੰਘੜਦੀਆਂ ਅਤੇ ਸਖਤ ਹੁੰਦੀਆਂ ਹਨ ਆਦਿ।

ਕਾਰਨ-ਪ੍ਰਭਾਵ ਅਤੇ ਇਲਾਜ, ਤੇ ਨਾਲ ਹੀ ਇੰਨ੍ਹਾਂ ਦੀ ਪਰਖ। ਇਹ ਸਾਰੇ ਅਹਿਮ ਪਹਿਲੂ ਹਨ ਜੋ ਧਰਮ ਵਿੱਚੋਂ ਗਾਇਬ ਹਨ। ਕਾਰਨ ਵੱਲ ਜਾਣ ਦੀ ਲੋੜ ਨਹੀਂ, ਪ੍ਰਭਾਵ ਅਤੇ ਇਲਾਜ ਸਾਡੇ ਤੇ ਛੱਡ ਦਿਓ ਜਾਂ ਉਪਰ ਵਾਲੇ ਤੇ। ਜਦੋਂ ਧਰਮ ਵਿਸ਼ਵਾਸ ਦੇ ਸਹਾਰੇ ਨਾਲ ਚੱਲਣ ਦੀ ਗੱਲ ਕਰਦਾ ਹੈ ਤਾਂ ਵਿਗਿਆਨਕ ਤੱਥਾਂ ਦੀ ਪਰਖ ਹੋਣ ਤੋਂ ਬਾਅਦ ਵੀ, ਜਿਵੇਂ ਕਿ ਸ਼ੀਤਲਾ ਮਾਤਾ (ਚੇਚਕ) ਲਈ ਸਹੀ ਇਲਾਜ ਸਾਹਮਣੇ ਆ ਜਾਣ ਤੋਂ ਬਾਅਦ, ਸਹੀ ਸਮਝ ਪਿੱਛੋਂ ਹਿਫਾਜਤੀ ਟੀਕੇ ਆ ਜਾਣ ਮਗਰੋਂ ਵੀ, ਮਾਤਾ-ਪੂਜਾ ਦਾ ਕੰਮ ਜਾਰੀ ਹੈ। ਇਹ ਕਿਸ ਤਰ੍ਹਾਂ ਦਾ ਵਿਸ਼ਵਾਸ ਹੈ? ਬਿਨਾਂ ਸ਼ੱਕ, ਵਿਸ਼ਵਾਸ ਮਨੁੱਖੀ ਜਿੰਦਗੀ ਦਾ ਅਹਿਮ ਹਿੱਸਾ ਹੈ। ਮਨੁੱਖ ਨੇ ਆਪਣੇ ਸਮਾਜਿਕ ਜੀਵਨ ਵਿੱਚ ਆਪਸੀ ਸਹਿਯੋਗ ਦੇ ਮਹੱਤਵ ਨੂੰ ਸਮਝਿਆ ਤੇ ਮਿਲਕੇ ਕੰਮ ਕਰਨ ਨਾਲ ਹੀ ਵਿਕਾਸ ਦੀਆਂ ਬੁਲੰਦੀਆਂ ਨੂੰ ਛੋਹਿਆ। ਇਸਦੇ ਲਈ, ਵਿਸ਼ਵਾਸ ਬਿਨਾਂ ਤਾਂ ਗੱਡੀ ਤੁਰਦੀ ਨਹੀਂ। ਵਿਗਿਆਨ ਦਾ ਸਾਰਾ ਕਾਰਜ ਆਪਸੀ ਸਹਿਯੋਗ ਅਤੇ ਵਿਸ਼ਵਾਸ ਤੇ ਹੈ। ਧਰਮ ਹੀ ਸਗੋਂ ਲੋਕਾਂ ਨੂੰ ਵੱਖ ਵੱਖ ਧਾਰਮਿਕ ਵਰਗਾਂ ਵਿੱਚ ਵੰਡ ਕੇ, ਲੋਕਾਂ ਨੂੰ ਵਿਸ਼ਵਾਸ ਤੋਂ ਤੋੜਦਾ ਹੈ। ਜੇਕਰ ਅਸੀਂ ਮਨੁੱਖੀ ਕਦਰਾਂ-ਕੀਮਤਾਂ ਦੀ ਗੱਲ ਕਰੀਏ, ਜਿਸ ਬਾਰੇ ਧਰਮ ਸਭ ਤੋਂ ਵੱਧ ਦੁਹਾਈ ਦਿੰਦਾ ਹੈ ਤਾਂ ਸਭ ਤੋਂ ਵੱਡੀ ਗੱਲ ਹੈ-ਮਨੁੱਖੀ ਜਿੰਦਗੀ ਦਾ ਸਨਮਾਨ। ਵਿਗਿਆਨ ਦੀ ਸਾਰੀ ਦੀ ਸਾਰੀ ਕੋਸ਼ਿਸ਼ ਮਨੁੱਖੀ ਜਿੰਦਗੀ ਨੂੰ ਵਧੀਆ ਤੋਂ ਬੇਹਤਰ ਬਣਾਉਣ ਦੀ ਰਹੀ ਹੈ।

ਦਰਅਸਲ, ਜੋ ਗੱਲ ਸਮਝਣ ਦੀ ਲੋੜ ਹੈ ਉਹ ਹੈ ਗਿਆਨ ਹਾਸਿਲ ਕਰਨਾ ਅਤੇ ਗਿਆਨ ਦਾ ਇਸਤੇਮਾਲ। ਸਾਰੇ ਵਿਗਿਆਨੀਆਂ ਨੇ, ਆਪਣੀ ਜ਼ਿੰਦਗੀ ਦੀ ਘਾਲਣਾ ਦੌਰਾਨ, ਮਨੁੱਖ ਨੂੰ ਕੇਂਦਰ ਵਿੱਚ ਰੱਖ ਕੇ ਕਾਰਜ ਕੀਤਾ ਹੈ, ਉਹ ਚਾਹੇ ਐਕਸ-ਰੇ ਦੀ ਕਾਢ ਸੀ, ਚਾਹੇ ਪੈਂਸਿਲ ਜਾਂ ਹੋਰ। ਸ਼ਰੀਰ ਵਿਗਿਆਨ ਤੋਂ ਇਲਾਵਾ ਭੌਤਿਕ ਅਤੇ ਰਸਾਇਣ ਵਿਗਿਆਨ ਦੀਆਂ ਕਾਢਾਂ ਵੀ ਮਨੁੱਖ ਦੀ ਜ਼ਿੰਦਗੀ ਨੂੰ ਸੁਖਾਲਾ ਕਰਨ ਤੇ ਹੀ ਕੇਂਦ੍ਰਿਤ ਸੀ। ਅਲਬਰਟ ਆਈਂਸਟਾਈਨ ਦੇ ਦਿਮਾਗ ਵਿੱਚ, ਕਿਤੇ ਵੀ ਚਿੱਤ ਚੇਤੇ ਨਹੀਂ ਸੀ ਕਿ ਉਸਦੇ ਊਰਜਾ ਪੈਦਾ ਕਰਨ ਵਾਲੇ ਸਿਧਾਂਤ ਨਾਲ ਐਟਮ ਬੰਬ ਬਣਾਏ ਜਾਣਗੇ। ਗਿਆਨ ਨੂੰ ਹਾਸਿਲ ਕਰਨਾ ਵਿਗਿਆਨ ਦਾ ਕਾਰਜ ਹੈ ਤੇ ਗਿਆਨ ਦਾ ਇਸਤੇਮਾਲ ਵਪਾਰੀ ਵਰਗ ਕਰਦਾ ਹੈ। ਵਪਾਰੀ ਵਰਗ ਦਾ ਕੇਂਦਰ ਬਿੰਦੂ ਮਨੁੱਖ ਨਹੀਂ, ਗ੍ਰਾਹਕ ਹੁੰਦਾ ਹੈ। ਉਸਦਾ ਮੰਤਵ ਭਲਾਈ ਨਹੀਂ, ਮੁਨਾਫਾ ਹੁੰਦਾ ਹੈ। ਇਹੀ ਮੁਨਾਫਾਖੋਰ ਵਰਗ, ਧਰਮ ਅਤੇ ਰੱਬ ਦਾ ਸਹਾਰਾ ਲੈਣ ਲਈ ਜਾਂਦਾ ਹੈ ਤੇ ਲੋਕਾਂ ਨੂੰ

ਵਰਗਲਾਉਣ ਲਈ ਮੰਦਰ, ਮਸਜਿਦ, ਗੁਰਦੁਆਰੇ ਉਸਾਰਦਾ ਹੈ। ਵੈਸੇ ਵੀ, ਜੇਕਰ ਮਨੁੱਖ ਦੇ ਗਿਆਨ ਹਾਸਿਲ ਕਰਨ ਦੀ ਪ੍ਰਕ੍ਰਿਆ ਨੂੰ ਜਾਣੀਏ ਤਾਂ ਉਸਨੇ ਨੀਝ ਨਾਲ ਕੁਦਰਤ ਨੂੰ ਦੇਖਿਆ, ਫਿਰ ਉਸ ਨੇ ਅੰਦਾਜੇ ਲਗਾਏ ਤੇ ਕਿਸੇ ਨਤੀਜੇ ਤੇ ਪਹੁੰਚਣ ਤੇ ਯਤਨ ਕੀਤੇ। ਅੰਦਾਜੇ ਜਰੂਰੀ ਨਹੀਂ ਕਿ ਸਾਰੇ ਹੀ ਠੀਕ ਸੀ, ਉਹ ਗਲਤ ਵੀ ਸਾਬਤ ਹੁੰਦੇ ਰਹੇ ਤੇ ਨਾਲੋ-ਨਾਲ ਸੋਧ ਕਰਕੇ, ਉਨ੍ਹਾਂ ਨੂੰ ਤੰਦਰੁਸਤ ਵੀ ਕੀਤਾ ਗਿਆ।

ਚੰਗੇ-ਮਾੜੇ ਨਤੀਜਿਆਂ ਦੇ ਵਿੱਚੋਂ, ਮਾੜੇ ਨਤੀਜੇ ਹਾਸਿਲ ਹੋਣ ਵਾਲੇ ਪ੍ਰਯੋਗ ਖਾਰਜ ਕੀਤੇ ਗਏ। ਪਰ ਇਕ ਵਰਗ ਨੇ ਆਪਣੇ ਮੁਨਾਫੇ ਦੀ ਆੜ ਵਿੱਚ, ਇੰਨ੍ਹਾਂ ਮਾੜੇ ਪ੍ਰਭਾਵਾਂ ਵਾਲੇ ਤਜਰਬਿਆਂ ਨੂੰ ਅਪਣਾਇਆ। ਧਰਮ ਦੇ ਧਾਰਨੀ, ਇੰਨ੍ਹਾਂ ਮਾੜੇ ਪ੍ਰਭਾਵਾਂ ਵਾਲੇ ਪ੍ਰਯੋਗਾਂ ਨੂੰ ਆਧਾਰ ਬਣਾ ਕੇ, ਵਿਗਿਆਨ ਨੂੰ ਮਨੁੱਖਤਾ ਦੀ ਤਬਾਹੀ ਦਾ ਰਾਹ ਦੱਸਦਾ ਹੈ ਤੇ ਆਪਣੇ ਆਪ ਨੂੰ ਰੂਹਾਨੀਅਤ ਦਾ, ਆਤਮਿਕ ਸ਼ਾਂਤੀ ਅਤੇ ਸੰਤੁਸ਼ਟੀ ਦਾ। ਜੇਕਰ ਅਸੀਂ ਡੂੰਘਾਈ ਵਿੱਚ ਜਾਈਏ ਤਾਂ ਦੁਨੀਆਂ ਵਿੱਚ ਦੁੱਖਾਂ ਦਾ ਮੁੱਖ ਕਾਰਨ ਨਾ ਬਰਾਬਰੀ ਹੈ। ਵਿਗਿਆਨ ਦੀਆਂ ਸਾਰੀਆਂ ਕਾਢਾਂ ਕਦੀ ਵੀ ਇਹ ਪੱਖ ਸਾਹਮਣੇ ਰੱਖ ਕੇ ਨਹੀਂ ਕੱਢੀਆਂ ਗਈਆਂ ਕਿ ਇਹ ਕਿਸੇ ਵਿਸ਼ੇਸ਼ ਵਰਗ ਲਈ ਹੀ ਹੋਣਗੀਆਂ। ਇਹ ਤਾਂ ਵਪਾਰੀਆਂ ਕਾਰਨ ਹੀ ਨਹੀਂ ਹੋ ਪਾਉਂਦਾ। ਸਵਾਲ ਹੈ ਕਿ ਧਰਮ ਕਦੇ ਵੀ ਨਾਬਰਾਬਰੀ ਦੇ ਪਹਿਲੂ ਤੇ ਗੱਲ ਨਹੀਂ ਕਰਦਾ। ਜੇਕਰ ਧਰਮ ਦੇ ਕਾਰ ਵਿਵਹਾਰ ਨੂੰ ਦੇਖੀਏ ਤਾਂ ਧਰਮ ਸਗੋਂ ਨਾ ਬਰਾਬਰੀ ਦੇ ਹੱਕ ਵਿੱਚ ਗੱਲ ਕਰਦਾ ਹੈ। ਧਰਮ ਦਇਆ, ਦਾਨ, ਹਮਦਰਦੀ, ਰੰਜਿਸ਼ ਦੀ ਗੱਲ ਕਰਦਾ ਹੋਇਆ ਅਸਲ ਵਿੱਚ ਹਾਲਤ ਨੂੰ ਬਦਲਣ ਦੀ ਬਜਾਏ, ਜਿਹੋ ਜਿਹੀ ਹੈ, ਉਸੇ ਤਰ੍ਹਾਂ ਰਹਿਣ, ਸੁੱਕੀ-ਮਿੱਸੀ ਖਾ ਕੇ ਗੁਜ਼ਾਰਾ ਕਰਨ ਦੀ ਗੱਲ ਕਰ ਰਿਹਾ ਹੁੰਦਾ ਹੈ। ਮਨੁੱਖ ਨੇ ਵਿਗਿਆਨਕ ਢੰਗ ਨਾਲ ਕਾਰਜ ਕਰਦੇ ਹੋਏ, ਕੁਦਰਤ ਤੇ ਬਹੁਤ ਸਾਰੇ ਭੇਦਾਂ ਨੂੰ ਖੋਲ੍ਹਿਆ। ਉਨ੍ਹਾਂ ਨੂੰ ਸਮਝ ਕੇ ਮਨੁੱਖ ਜ਼ਿੰਦਗੀ ਨੂੰ ਵਧੀਆ ਬਣਾਉਣ ਦੇ ਰਾਹ ਲੱਭੇ। ਸਭ ਤੋਂ ਵੱਡੀ ਗੱਲ ਜੋ ਵਿਗਿਆਨ ਨੇ ਕੀਤੀ ਹੈ, ਉਹ ਹੈ ਮਨੁੱਖੀ ਜ਼ਿੰਦਗੀ ਵਿੱਚੋਂ ਡਰ ਨੂੰ ਕੱਢਣਾ। ਅਸੀਂ ਮੀਂਹ, ਹਨੇਰੀ, ਤੁਫਾਨਾਂ, ਅੱਗ, ਭੂਚਾਲ, ਬੀਮਾਰੀਆਂ ਜੰਗਲੀ ਜਾਨਵਰਾਂ ਤੋਂ ਡਰਦੇ ਰਹੇ ਹਾਂ। ਉਨ੍ਹਾਂ ਦੀ ਸੱਚਾਈ ਜਾਣ ਕੇ ਅਸੀਂ ਸੁਖੀ ਹੋਏ ਹਾਂ ਦੂਸਰੇ ਪਾਸੇ ਧਰਮ, ਰਹੱਸਾਂ ਦੇ ਪਰਦਾਫਾਸ਼ ਹੋਣ ਤੋਂ ਬਾਅਦ ਵੀ, ਰਹੱਸਾਂ ਨੂੰ ਰਹੱਸ ਰੱਖਣ ਵਿੱਚ ਜਾਂ ਹੋਰ ਨਵੇਂ ਪਹਿਲੂਆਂ ਤੋਂ ਰਹੱਸਾਂ ਨੂੰ ਸਾਹਮਣੇ ਲਿਆ ਕੇ, ਡਰਾਉਣ ਵਿੱਚ ਯਕੀਨ ਰੱਖਦਾ ਹੈ। ਮਨੁੱਖ ਨੇ ਵਿਗਿਆਨ ਰਾਹੀਂ ਮੌਸਮਾਂ ਦੀ ਜਾਣਕਾਰੀ ਲੈ ਕੇ, ਆਪਣੇ ਲਈ ਵਧੀਆ ਸੁਰੱਖਿਅਤ ਘਰ ਬਣਾਉਣ ਬਾਰੇ ਸੋਚਿਆ, ਹਨੇਰੇ ਨੂੰ ਦੂਰ ਕਰਨ ਲਈ ਰੋਸ਼ਨੀ ਨੂੰ ਲੱਭਿਆ। ਦਵਾਈਆਂ ਦੀ ਕਾਢ ਨੇ ਦਰਦ ਤੋਂ ਛੁਟਕਾਰਾ ਦਿਵਾਇਆ ਤੇ ਮਨੁੱਖ ਦੇ ਸਭ ਤੋਂ ਵੱਡੇ ਡਰ-ਭੁੱਖ ਲਈ, ਖੇਤੀ ਤੋਂ ਲੈ ਕੇ ਹੋਰ ਕਈ ਖੁਰਾਕੀ ਉਪਰਾਲੇ ਕੀਤੇ। ਦਰਅਸਲ ਵਿਗਿਆਨ ਅਤੇ ਧਰਮ ਦੇ ਆਪਸੀ ਵਖਰੇਵੇਂ ਦਾ ਇੱਕ ਹੋਰ ਉੱਭਰਵਾਂ ਪੱਖ ਹੈ ਕਿ ਧਰਮ ਜਦੋਂ ਵੀ ਵਿਗਿਆਨ ਦੇ ਵਿਰੋਧ ਵਿੱਚ ਗੱਲ ਕਰਦਾ ਹੈ, ਉਹ ਵਿਗਿਆਨ ਦੀਆਂ ਕਾਢਾਂ ਅਤੇ ਇਸ ਦੀ ਸਮਝ ਤੋਂ ਬਣੀਆਂ ਵਸਤੂਆਂ ਤੇ ਕੇਂਦ੍ਰਿਤ ਕਰਕੇ ਕਰਦਾ ਹੈ। ਅਕਸਰ ਇਹ ਪ੍ਰਚਾਰਿਆ ਜਾਂਦਾ ਹੈ ਕਿ ਮਨੁੱਖ ਕੋਲ ਸੁਖ ਸੁਵਿਧਾਵਾਂ ਵਧ ਗਈਆਂ ਹਨ, ਹਰ ਤਰ੍ਹਾਂ ਦੇ ਸਾਧਨ ਹਨ, ਪਰ ਜ਼ਿੰਦਗੀ ਵਿੱਚੋਂ ਖੁਸ਼ੀ ਅਤੇ ਸੰਤੁਸ਼ਟੀ ਨਹੀਂ ਹੈ।

ਦਰਅਸਲ ਵਿਗਿਆਨ ਪ੍ਰਤੀ ਏਨੀ ਕੁ ਸਮਝ, ਅਗਿਆਨਤਾ ਦਾ ਪ੍ਰਤੀਕ ਹੈ। ਵਿਗਿਆਨ ਦੀਆਂ ਕਾਢਾਂ ਤੋਂ ਪਹਿਲਾਂ, ਵਿਗਿਆਨ ਦੀ ਕਾਰਜ ਵਿਧੀ ਨੂੰ ਸਮਝਣਾ ਜਰੂਰੀ ਹੈ। ਉਸ ਨਾਲ ਵਿਗਿਆਨਕ ਨਜ਼ਰੀਆ ਬਣਾਉਣ ਦੀ ਲੋੜ ਹੈ। ਵਿਗਿਆਨਕ ਨਜ਼ਰੀਏ ਨੂੰ ਜ਼ਿੰਦਗੀ ਵਿੱਚ ਢਾਲਿਆ ਜਾਵੇਗਾ ਤਾਂ ਜ਼ਿੰਦਗੀ ਵਿੱਚ ਖੁਸ਼ੀ ਅਤੇ ਸ਼ਾਂਤੀ ਆਉਣੀ ਲਾਜਮੀ ਹੈ। ਜਦੋਂ ਅਸੀਂ ਦੁਨੀਆਂ ਵਿੱਚ, ਦੁੱਖਾਂ ਦਾ ਸਭ ਤੋਂ ਵੱਡਾ ਕਾਰਨ ਨਾ ਬਰਾਬਰੀ ਕਹਿੰਦੇ ਹਾਂ ਤਾਂ ਇਸ ਦਾ ਕਾਰਨ ਜਾਨਣਾ ਲਾਜਮੀ ਹੈ। ਉਹ ਕਾਰਨ ਪੁਰਾਣੇ ਜਨਮਾਂ ਦਾ ਫਲ, ਕਿਸਮਤ ਜਾਂ ਰੱਬ ਦੀ ਮੇਹਰ ਦੇ ਨਾਂ ਤੇ ਨਹੀਂ ਛੱਡਿਆ ਜਾ ਸਕਦਾ। ਵਿਗਿਆਨਕ ਨਜਰੀਏ, ਕਾਰਨ ਲੱਭਣ, ਜਿਸਨੂੰ ਕਈ ਵਾਰੀ ਸ਼ੱਕ ਕਰਨਾ ਜਾਂ ਸ਼ੰਕਾ ਹੋਣੀ ਕਹਿ ਕੇ ਭੰਡਿਆ ਜਾਂਦਾ ਹੈ ਤੇ ਸ਼ੰਕਾ ਕਰਨ ਦੀ ਆਦਤ ਨੂੰ ਮਾੜਾ ਕਹਿ ਕੇ ਨਿੰਦਿਆਂ ਜਾਂਦਾ ਹੈ। ਸ਼ੱਕ ਜਾਂ ਸ਼ੰਕਾ ਜੇਕਰ ਸੱਚ ਜਾਨਣ ਦੇ ਰਾਹ ਪਾਉਂਦੀ ਹੈ ਤਾਂ ਇਹ ਇੱਕ ਵਧੀਆ ਆਦਤ ਹੈ। ਸਵਾਲ ਤਾਂ ਸਗੋਂ ਖੁੱਲ੍ਹ ਕੇ ਸਾਹਮਣੇ ਆਉਣਾ ਚਾਹੀਦਾ ਹੈ ਕਿ ਮੈਨੂੰ ਕੁੱਝ ਸ਼ੰਕਾ ਹੈ, ਮੈਂ ਪਰਖ ਕਰਨਾ ਚਾਹੁੰਦਾ ਜਾਂ ਆਪਣਾ ਸ਼ੱਕ ਮਿਟਾਉਣਾ ਚਾਹੁੰਦਾ ਹਾਂ। ਅਗਲੇ ਬੰਦੇ ਨੂੰ ਵੀ ਇਸ ਗੱਲ ਦਾ ਹੱਸ ਕੇ ਸੁਆਗਤ ਕਰਨਾ ਚਾਹੀਦਾ ਹੈ ਕਿ ਜੀ ਸਦਕੇ ਜ਼ਰੂਰ ਕਰੋ। ਨਾ ਕਿ ਅੱਗੋਂ ਗੁੱਸੇ ਹੋਇਆ ਜਾਵੇ ਕਿ ਤੈਨੂੰ ਮੇਰੇ ਤੇ ਵਿਸ਼ਵਾਸ ਹੈ ਹੀ ਨਹੀਂ, ਜਾਂ ਤੇਰੇ ਨਾਲ ਯਾਰੀ/ਰਿਸ਼ਤੇਦਾਰੀ ਖਤਮ। ਵੈਸੇ ਤਾਂ ਇਹ ਸਥਿਤੀ ਆਉਣ ਤੋਂ

ਪਹਿਲਾਂ ਹੀ, ਜਿਵੇਂ ਵਿਗਿਆਨ ਦੀ ਵਿਧੀ ਹੈ, ਖੁਦ ਹੀ ਅੱਗੇ ਹੋ ਕੇ ਪਰਖ ਕਰਨ ਵਾਸਤੇ ਕਹਿਣਾ ਚਾਹੀਦਾ ਹੈ।

ਜੇਕਰ ਵਿਗਿਆਨ ਦੀਆਂ ਚੀਜਾਂ ਦੇ ਘਾਤਕ ਨਤੀਜਿਆਂ ਵਿੱਚੋਂ ਬੰਬ, ਜੰਗ, ਹਥਿਆਰ, ਖ਼ੂਨ-ਖਰਾਬਾ ਗਿਣਵਾਏ ਜਾਂਦੇ ਹਨ ਤਾਂ ਦੂਸਰੇ ਪਾਸੇ ਇਹ ਵੀ ਸੱਚ ਹੈ ਕਿ ਧਰਮ ਨੇ ਆਪਣੀ ਸੱਤਾ ਕਾਇਮ ਕਰਨ ਅਤੇ ਫੈਲਾਉਣ ਲਈ, ਇੰਨ੍ਹਾਂ ਢੰਗ-ਤਰੀਕਿਆਂ ਦਾ ਹੀ ਸਭ ਤੋਂ ਵੱਧ ਇਸਤੇਮਾਲ ਕੀਤਾ ਹੈ। ਇਸਦੇ ਉਲਟ, ਧਰਮ ਜੋ ਮਨ ਦੀ ਸ਼ਾਂਤੀ ਦੀ ਗੱਲ ਕਰਦਾ ਜਾਪਦਾ ਹੈ, ਅਸਲ ਵਿੱਚ ਉਹ ਦੁੱਖਾਂ ਦਾ ਸਹੀ ਕਾਰਨ ਅਤੇ ਇਲਾਜ ਨਾ ਦੱਸ ਕੇ ਲੋਕਾਂ ਨੂੰ ਭੰਬਲਭੂਸੇ ਵਿੱਚ ਪਾਉਂਦਾ ਹੈ। ਮਨੋਵਿਗਿਆਨਕ ਸਮਝ ਹੈ ਕਿ ਭੰਬਲ ਭੂਸੇ ਵਿਚ ਪਿਆ ਵਿਅਕਤੀ ਸਭ ਤੋਂ ਵੱਧ ਬੇਚੈਨ, ਪ੍ਰੇਸ਼ਾਨ ਅਤੇ ਤਨਾਉ ਵਿੱਚ ਹੁੰਦਾ ਹੈ। ਸਪੱਸ਼ਟ ਗੱਲ ਜਾਨਣ-ਸਮਝਣ ਵਾਲਾ ਵਿਅਕਤੀ ਕਦੇ ਵਹਿਮਾਂ-ਭਰਮਾਂ ਅਤੇ ਅੰਧ ਵਿਸ਼ਵਾਸ ਦੇ ਰਾਹ ਨਹੀਂ ਪੈਂਦਾ।

ਜਿੱਥੋਂ ਤੱਕ ਵਿਗਿਆਨ ਅਤੇ ਧਰਮ ਨੂੰ ਸ਼ਰੀਰ ਅਤੇ ਮਨ ਨਾਲ ਜੋੜ ਕੇ ਵੱਖ ਵੱਖ ਦੇਖਣ ਸਮਝਣ ਦੀ ਗੱਲ ਹੈ ਤਾਂ ਇਹ ਇਕ ਬਹੁਤ ਵੱਡਾ ਭੁਲੇਖਾ ਹੈ। ਮਨੁੱਖ ਨੂੰ ਇੱਕ ਸੰਪੂਰਨ ਇਕਾਈ ਸਮਝ ਕੇ, ਉਸਦੀਆਂ ਭਾਵਨਾਵਾਂ ਅਤੇ ਸਮੱਸਿਆਵਾਂ ਨੂੰ ਨਜਿਠਿਆ ਜਾਵੇਗਾ ਤਾਂ ਹੀ ਇਹ ਧਰਤੀ ਇਕ ਵਧੀਆ ਥਾਂ ਬਣ ਸਕੇਗੀ।

ਜਦੋਂ ਅਸੀਂ ਧਰਮ ਦੇ ਮਾਧਿਅਮ ਰਾਹੀਂ ਮਨ ਜਾਂ ਆਤਮਾ ਦੇ ਭਟਕਣ ਅਤੇ ਬੇਚੈਨੀ ਦੀ ਗੱਲ ਕਰਦੇ ਹਾਂ ਤਾਂ ਅਸੀਂ ਸ਼ਰੀਰ ਨੂੰ ਭੁੱਲ ਜਾਂਦੇ ਹਾਂ ਕਿ ਇਹ ਸ਼ਰੀਰ ਦੀ ਭਟਕਣ 'ਚੋਂ ਉਪਜੀ ਹਾਲਤ ਹੈ। ਅਮੀਰਾਂ ਬਾਰੇ ਜਾਂ ਸੁਖ ਸਹੂਲਤਾਂ ਦੇ ਹੋਣ ਦੇ ਬਾਵਜੂਦ ਮਨ ਦੀ ਸ਼ਾਂਤੀ ਦੀ ਗੱਲ ਹੁੰਦੀ ਤਾਂ ਧਰਮ ਆਪਣੀ ਭੂਮਿਕਾ ਨੂੰ ਉਭਾਰਦਾ ਹੈ ਤਾਂ ਫਿਰ ਗਰੀਬਾਂ ਨੂੰ ਆਪਣੇ ਰੋਜਮਰਾ ਦੀਆਂ ਜਰੂਰਤਾਂ ਲਈ ਰੋਜ ਆਪਣੇ ਮਨ ਨੂੰ ਮਾਰਨਾ ਪੈਂਦਾ ਹੈ ਤੇ ਸਰੀਰ ਸਿਰਫ ਤੁਰਦਾ ਹੋਇਆ ਖਾਲੀ-ਖਾਲੀ ਸ਼ਖ਼ਸ ਲਗਦਾ ਹੈ। ਕਹਿਣ ਤੋਂ ਭਾਵ ਮਨ ਅਤੇ ਸ਼ਰੀਰ ਨੂੰ, ਵੱਖ-ਵੱਖ ਤੌਰ ਤੇ ਤਰਜੀਹ ਦਿੱਤੀ ਜਾਵੇਗੀ ਤਾਂ ਸ਼ਾਂਤੀ ਅਤੇ ਖ਼ੁਸ਼ੀ ਦੀ ਆਸ ਨਹੀਂ ਰੱਖੀ ਜਾ ਸਕਦੀ। ਵਿਗਿਆਨ ਨੇ ਮਾਨਸਿਕ ਅਤੇ ਸਮਾਜਿਕ ਪਹਿਲੂਆਂ ਨੂੰ ਵੀ ਬਾਖੂਬੀ ਸਮਝਣ ਦੇ ਢੰਗ ਲੱਭੇ ਹਨ ਤੇ ਮਨੁੱਖੀ ਵਿਵਹਾਰ ਦੀਆਂ ਕਈ ਪਰਤਾਂ ਨੂੰ ਸਾਹਮਣੇ ਲਿਆਂਦਾ ਹੈ। ਇਸ ਤਰ੍ਹਾਂ ਵਿਗਿਆਨ ਦੀ ਕੋਸ਼ਿਸ਼ ਰਹਿੰਦੀ ਹੈ ਕਿ ਕੁਦਰਤ ਅਤੇ ਜ਼ਿੰਦਗੀ ਦੇ ਹਰ ਵਰਤਾਰੇ ਨੂੰ ਸਮਝਿਆ ਜਾਵੇ ਅਤੇ ਮਨੁੱਖੀ ਹਾਲਤਾਂ ਵਿੱਚ ਜੀਵਨ ਦੀ ਧੜਕਣ ਮਹਿਸੂਸ ਕੀਤੀ ਜਾਵੇ, ਜਦੋਂਕਿ ਧਰਮ ਵਾਲੇ ਮੌਤ ਦਾ, ਦੁੱਖਾਂ ਦਾ, ਅਗਲੇ ਜਨਮ ਵਿੱਚ ਪਹੁੰਚ ਕੇ ਤਸੀਹੇ ਅਤੇ ਹੋਰ ਸਜਾਵਾਂ ਦੇਣ ਦੀ ਗੱਲ ਕਰਦੇ ਹਨ ਤੇ ਡਰਾਉਣ ਦਾ ਹਥਿਆਰ ਵਰਤ ਕੇ ਜ਼ਿੰਦਗੀ ਦੇ ਖੁਲ੍ਹੇਪਣ ਨੂੰ ਸੁੰਗੇੜਦੇ ਹਨ।

ਧਰਮ ਆਪਣੀਆਂ ਗੱਲਾਂ ਅਤੇ ਦਲੀਲਾਂ ਰਾਹੀਂ, ਕਲਪਨਾਵਾਂ ਦੇ ਸਹਾਰੇ ਸਵਰਗ-ਨਰਕ ਉਸਾਰਦਾ ਹੈ। ਵਿਗਿਆਨ ਨੇ ਜਿਥੇ ਕਿਤੇ ਵੀ ਬਿਨਾਂ ਵਿਤਕਰੇ ਤੋਂ ਆਪਣਾ ਪਸਾਰਾ ਕੀਤਾ ਹੈ, ਉਥੇ ਧਰਤੀ ਤੇ ਹੀ ਚੰਗੇ ਹਾਲਾਤ (ਅਖੌਤੀ ਸਵਰਗ) ਉਸਰਿਆ ਹੈ ਤੇ ਮਾੜੇ ਹਾਲਾਤ (ਅਖੌਤੀ ਨਰਕ) ਖਤਮ ਹੋਇਆ ਹੈ। ਪਰ ਇਕ ਗੱਲ ਤਾਂ ਯਕੀਨੀ ਹੈ ਕਿ ਵਿਗਿਆਨ ਵਿੱਚ ਕਲਪਨਾਵਾਂ ਨੂੰ ਸੱਚ ਕਰਨ ਦੀ ਸਮਰੱਥਾ ਹੈ। ਵਿਗਿਆਨ ਗਤੀਸ਼ੀਲ ਹੈ, ਆਪਣੀਆਂ ਖੋਜ਼ਾਂ ਜਾਰੀ ਰੱਖਦਾ ਹੈ, ਆਪਣੇ ਗਿਆਨ ਨੂੰ ਵਧਾਉਣ ਅਤੇ ਉਸਨੂੰ ਸਮੇਂ ਦੇ ਹਾਣ ਦਾ ਬਣਾਉਣ ਦੀ ਕੋਸ਼ਿਸ਼ ਵਿੱਚ ਰਹਿੰਦਾ ਹੈ। ਵਿਗਿਆਨ ਵਿੱਚ ਲਗਾਤਾਰਤਾ ਹੈ। ਜਿੱਥੋਂ ਇੱਕ ਵਿਗਿਆਨੀ ਆਪਣਾ ਕੰਮ ਛੱਡ ਕੇ ਤੁਰ ਜਾਂਦਾ ਹੈ, ਉਸਤੋਂ ਅੱਗੇ ਉਸਦੇ ਚੇਲੇ-ਵਿਦਿਆਰਥੀ ਸਾਂਭ ਲੈਂਦੇ ਹਨ। ਧਰਮ ਦੀ ਸਥਿਤੀ ਦਾ ਜਾਇਜਾ ਲਿਆ ਜਾਵੇ ਤਾਂ ਉਸ ਵਿਚ ਖੜੋਤ ਹੈ। ਉਸਦਾ ਇੱਕੋ ਇੱਕ ਮਤ ਹੈ - ਉਸ ਗੈਬੀ ਸ਼ਕਤੀ ਵਿੱਚ ਵਿਸ਼ਵਾਸ, ਉਸਦੀ ਰਜ਼ਾ ਵਿੱਚ ਰਾਜੀ, ਉਸਦੇ ਭਾਣੇ ਨੂੰ ਮੰਨਣਾ। ਇਸ ਤਰ੍ਹਾਂ ਮਨੁੱਖ ਨੂੰ ਇਹ ਉਸਦੀ ਜਿੰਦਗੀ ਤੋਂ ਦੂਰ ਲੈ ਕੇ ਜਾਂਦਾ ਹੈ।

ਵਿਗਿਆਨ ਵਿੱਚ ਤੱਥਾਂ ਨੂੰ, ਤਜਰਬਿਆਂ ਨੂੰ ਸਵੀਕਾਰਨ ਦਾ ਖੁਲ੍ਹਾਪਣ ਹੈ। ਦੁਨੀਆਂ ਦੇ ਕਿਸੇ ਵੀ ਕੋਨੇ ਵਿੱਚ, ਜਿੱਥੇ ਕਿਤੇ ਵੀ ਕੋਈ ਨਵਾਂ ਪ੍ਰਯੋਗ ਹੁੰਦਾ ਹੈ, ਉਸਦੇ ਸਿੱਟੇ ਸਾਰੇ ਕਬੂਲਦੇ ਹਨ ਤੇ ਖੁਦ ਉਸਨੂੰ ਕਰਦੇ ਹਨ। ਧਰਮ ਤਜਰਬਿਆਂ ਦੀ ਸੱਚਾਈ ਨੂੰ ਵੀ ਨਹੀਂ ਕਬੂਲਦਾ, ਸਗੋਂ ਆਪਣੇ ਅੜੀਅਲਪੁਣੇ ਕਾਰਨ, ਬੇਮਤਲਬ ਦੇ ਬੇਤੁਕੇ ਬਿਆਨਾਂ ਰਾਹੀਂ ਖੰਡਨ ਕਰਨ ਦੇ ਉਪਰਾਲੇ ਕਰਦਾ ਹੈ। ਮਨੁੱਖ ਦੀਆਂ ਪ੍ਰਾਪਤੀਆਂ ਤੇ ਨਜ਼ਰ ਮਾਰੀਏ, ਉਹ ਚਾਹੇ ਆਪਣੇ ਆਪ ਨੂੰ ਸਮਝਣ ਬਾਰੇ ਨੇ ਜਾਂ ਸਮਾਜ ਨੂੰ, ਉਹ ਚਾਹੇ ਆਪਣੇ ਮਨ-ਸ਼ਰੀਰ ਨੂੰ ਸਿਹਤਮੰਦ ਬਣਾਉਣ ਲਈ ਕੀਤੇ ਉਪਰਾਲੇ ਹਨ ਜਾਂ ਇਸ ਸਮਾਜ ਨੂੰ, ਕਿਸੇ ਵੀ ਹੈਰਾਨੀ ਤੋਂ ਘੱਟ ਨਹੀਂ ਹਨ। ਉਹ ਚਮਤਕਾਰ ਲਗਦੇ ਹਨ, ਪਰ ਉਹ ਹੋਏ ਹਨ ਅਤੇ ਮਨੁੱਖ ਨੇ ਕੀਤੇ

ਹਨ, ਆਪਣੀ ਵਿਗਿਆਨਕ ਸੂਝ ਬੂਝ ਰਾਹੀਂ। ਧਰਮ ਦੀ ਸੱਤਾ ਵਾਲੇ, ਮਨੁੱਖ ਦੇ ਇੰਨਾਂ ਬੇਹਤਰੀਨ ਕਾਰਨਾਮਿਆਂ ਨੂੰ ਆਪਣੇ ਜ਼ਿੰਦਗੀ ਵਿੱਚ ਢਾਲਦੇ ਵੀ ਹਨ, ਪਰ ਮਨੁੱਖ ਨੂੰ ਇਸਦਾ ਬਣਦਾ ਮਾਣ-ਸਨਮਾਨ ਦੇਣ ਤੋਂ ਕਤਰਾਉਂਦੇ ਹਨ। ਉਹ ਕਦੇ ਵਾਹ-ਵਾਹ ਦਾ ਸ਼ਬਦ ਨਹੀਂ ਬੋਲਦੇ। ਮੋਬਾਇਲ-ਇੰਟਰਨੈਟ ਦੀ ਕਾਢ ਤੋਂ ਲੈ ਕੇ ਮਨੁੱਖੀ ਸ਼ਰੀਰ ਦੇ ਦਿਲ ਗੁਰਦੇ ਬਦਲਣੇ, ਸਭ ਹੀ ਚਮਤਕਾਰ ਹਨ, ਪਰ ਮਨੁੱਖ ਨੂੰ ਸਿਹਰਾ ਨਾ ਦੇ ਕੇ, ਉਨ੍ਹਾਂ ਦਾ ਸੁਰ, ਉੱਪਰ ਨੀਲੀ ਛਤਰੀ ਵਾਲੇ ਤੇ ਹੀ ਅਟਕਿਆ ਰਹਿੰਦਾ ਹੈ। 'ਕਰੇ-ਕਰਾਏ ਆਪੇ-ਆਪ' ਕਹਿਣ ਤੋਂ ਭਾਵ ਸਭ ਕੁੱਝ ਉਹੀ ਕਰ ਰਿਹਾ ਹੈ। ਉਹ ਮਨੁੱਖ ਨੂੰ ਮੋਬਾਇਲ ਬਣਾਉਣ ਲਈ ਸਭ ਕੁੱਝ ਕਰਦਾ ਹੈ। ਇਸ ਤਰ੍ਹਾਂ ਮਨੁੱਖ ਦੇ ਕੰਮ ਕਰਨ ਦੇ ਜੋਸ਼ ਨੂੰ ਸੱਟ ਵੱਜਦੀ ਹੈ।

ਧਰਮ ਮਨੁੱਖ ਦੇ ਆਲੇ-ਦੁਆਲੇ ਕੁਦਰਤ ਦੀਆਂ ਭਰੀਆਂ ਭਰੀਆਂ ਸੌਗਾਤਾਂ-ਦਾਤਾਂ ਨੂੰ ਅਤੇ ਵਿਗਿਆਨ ਦੀਆਂ ਕਾਢਾਂ ਨੂੰ ਕੂੜ ਪਸਾਰਾ, ਮਾਇਆ ਜਾਲ ਕਹਿੰਦਾ ਹੈ ਤੇ ਇਸ ਵਿੱਚੋਂ ਨਿਕਲਣ ਲਈ ਪ੍ਰਵਚਨ ਕਰਦਾ ਹੈ। ਵਿਗਿਆਨ ਮਨੁੱਖ ਨੂੰ ਕੁਦਰਤ ਦੀਆਂ ਦਾਤਾਂ ਦਾ ਰਹੱਸ ਦੱਸਦਾ ਹੈ। ਇਸ ਵਿੱਚ ਪਏ ਅਨੇਕਾਂ ਤੱਤਾਂ ਦੇ ਸੱਚ ਨੂੰ ਸਾਹਮਣੇ ਲਿਆਉਂਦਾ ਹੈ ਤੇ ਇਸ ਤਰ੍ਹਾਂ ਕੁਦਰਤ ਜਾਂ ਹੋਰ ਸੌਗਾਤਾਂ ਨੂੰ ਮਾਇਆਜਾਲ ਨਹੀਂ ਕਹਿੰਦਾ, ਸਗੋਂ ਸੱਚਾਈ ਨਾਲ ਜੋੜਦਾ ਹੈ ਤੇ ਕੁਦਰਤ ਦੀ ਭਰਪੂਰਤਾ ਨੂੰ ਮਾਨਣ ਲਈ ਪ੍ਰੇਰਿਤ ਕਰਦਾ ਹੈ। ਵਿਗਿਆਨ ਨੇ ਜਿੱਥੇ ਮਨ ਦੀਆਂ ਤਹਿਆਂ ਨੂੰ ਖੋਲ੍ਹਿਆ ਹੈ, ਇਸਦੇ ਤਹਿਤ ਉਹ ਧਰਮ ਨੂੰ ਵੀ ਆਪਣੀ ਕਾਰਜਵਿਧੀ ਅਪਣਾਉਣ ਲਈ ਬਹਿਸ ਜਾਂ ਵਿਚਾਰ ਚਰਚਾ ਵਿੱਚ ਆਉਣ ਲਈ ਕਹਿੰਦਾ ਹੈ। ਆਪਣੀ ਵਿਧੀ ਦੇ ਮੂਲ ਤੱਤ, ਸ਼ੰਕਾ ਦੂਰ ਕਰਨ ਲਈ ਸਵਾਲ ਜਵਾਬ ਅਤੇ ਦਲੀਲਾਂ ਦੀ ਗੱਲ ਕਰਦਾ ਹੈ। ਧਰਮ ਜੋ ਪ੍ਰਚਾਰਦਾ ਹੈ, ਉਸਦੀ ਪਰਖ ਹੋਵੇ। ਧਰਮ ਇਸ ਗੱਲ ਦਾ ਅੰਨਾ ਵਿਰੋਧ ਕਰਦਾ ਹੈ, ਬਹਿਸ ਵਿਚ ਨਹੀਂ ਬੈਠਦਾ ਤੇ ਸਵਾਲਾਂ ਉੱਪਰ ਗੁੱਸਾ ਕਰਦਾ ਹੈ। ਧਰਮ ਅਤੇ ਵਿਗਿਆਨ ਦੀ ਸਾਂਝ ਪਾਉਣ ਵਾਲਿਆਂ ਦਾ ਇਹ ਵੀ ਕਹਿਣਾ ਹੈ ਕਿ ਧਰਮ ਮਾੜਾ ਨਹੀਂ ਹੈ, ਮਨੁੱਖ ਦੀ ਫਿਤਰਤ ਮਾੜੀ ਹੈ। ਨਾਲ ਹੀ ਇਹ ਗੱਲ ਉਭਾਰੀ ਜਾਂਦੀ ਹੈ ਕਿ ਧਰਮ ਮਨੁੱਖ ਨੂੰ ਚੰਗਾ ਬਣਾਉਣ ਦਾ ਰਾਹ ਹੈ। ਵਧੀਆ ਆਤਮਿਕ ਕਦਰਾਂ-ਕੀਮਤਾਂ ਦੇ ਨਾਲ ਜੋੜਦਾ ਹੈ। ਫਿਰ ਇਹ ਵੀ ਸਵਾਲ ਹੈ ਕਿ ਅੱਜ ਦੀ ਤਾਰੀਖ ਵਿੱਚ ਧਰਮ ਨਾਲ ਜੁੜੇ ਲੋਕਾਂ ਦੀ ਬਹੁਤਾਤ ਹੈ। ਇਹ ਅਰਬਾਂ ਵਿੱਚ ਹੈ, ਤਾਂ ਫਿਰ ਮਨੁੱਖਤਾ ਦਾ ਘਾਣ ਕਿਉਂ ਹੋ ਰਿਹਾ ਹੈ। ਧਰਮ ਦੀ ਤਾਕਤ ਕਿੱਥੇ ਹੈ? ਉਹ ਸਰਵ ਸ਼ਕਤੀਮਾਨ ਅਤੇ ਸਭ ਥਾਂ ਰਹਿਣ ਵਾਲਾ, ਕਣ-ਕਣ ਵਿੱਚ ਮੌਜੂਦ ਕਿੱਥੇ ਹੈ? ਧਰਮ ਅਜਿਹੇ ਲੋਕਾਂ ਨੂੰ ਖਾਰਜ ਕਿਉਂ ਨਹੀਂ ਕਰਦਾ?

ਜਦੋਂ ਧਰਮ ਦੇ ਮਾੜੇ ਪੱਖ ਉਭਾਰੇ ਜਾਂਦੇ ਹਨ ਤਾਂ ਫਿਰ ਇਸਦਾ ਠੀਕਰਾ ਧਰਮ ਦੇ ਠੇਕੇਦਾਰਾਂ 'ਤੇ ਭੰਨਿਆ ਜਾਂਦਾ ਹੈ। ਜੇ ਧਰਮ ਦੀ ਤਾਕਤ, ਉਨ੍ਹਾਂ ਠੇਕੇਦਾਰਾਂ ਨੂੰ ਸਹੀ ਰਾਹ ਤੇ ਨਹੀਂ ਲਿਆ ਸਕਦੀ ਤਾਂ ਫਿਰ ਉਸ ਦੀ ਤਾਕਤ ਅਤੇ ਸਾਰਥਕਤਾ ਦਾ ਅੰਦਾਜਾ ਲਗਾਇਆ ਜਾ ਸਕਦਾ ਹੈ। ਧਰਮ ਦਾ ਮੁੱਖ ਹਥਿਆਰ ਅੰਧਵਿਸ਼ਵਾਸ ਹੈ, ਅੱਖਾਂ ਮੀਚ ਕੇ ਯਕੀਨ, ਉਸ ਗੈਬੀ ਸ਼ਕਤੀ ਤੇ ਭਰੋਸਾ ਅਤੇ ਅੰਧਵਿਸ਼ਵਾਸ, ਕਦੇ ਨਾ ਕਦੇ ਜਰੂਰ ਸਵਾਲਾਂ ਦੇ ਰੂਬਰੂ ਹੁੰਦਾ ਹੈ ਤੇ ਜਵਾਬ ਮੰਗਦਾ ਹੈ ਜਾਂ ਜਵਾਬ ਤਲਾਸ਼ਦਾ ਹੈ। ਇਸ ਤਰ੍ਹਾਂ ਇਹ ਭੰਬਲਭੂਸਾ ਹੀ ਧਰਮ ਤੋਂ ਦੂਰ ਜਾਣ ਲਈ ਰਾਹ ਖੋਲ੍ਹਦਾ ਹੈ ਜਾਂ ਇਸਦੀ ਇਹ ਗੈਬੀ ਜਾਂ ਅਦ੍ਰਿਸ਼ ਤਾਕਤ ਨੂੰ, ਲੋਕਾਂ ਦਾ ਸ਼ੋਸ਼ਣ ਕਰਨ ਲਈ ਵਰਤਿਆ ਜਾਂਦਾ ਹੈ ਜੋ ਕਿ ਧਰਮ ਦੇ ਠੇਕੇਦਾਰ ਧਰਮ ਦੀ ਅਸਲੀਅਤ ਤੋਂ ਜਾਣੂੰ ਹੋ ਕੇ ਕਰਦੇ ਹਨ। ਵਿਗਿਆਨ ਨੇ ਸਗੋਂ ਦੱਸਿਆ ਹੈ ਕਿ ਆਪਸ ਵਿੱਚ ਮਿਲ ਕੇ ਰਹਿਣ ਲਈ, ਪਿਆਰ ਅਤੇ ਆਪਸੀ ਸਹਿਯੋਗ ਲਈ ਕਿਸੇ ਨੂੰ ਸਿਖਾਉਣ ਸਮਝਾਉਣ ਲਈ ਕਿਸੇ ਉਚੇਚ ਦੀ ਲੋੜ ਨਹੀਂ ਹੁੰਦੀ। ਇਹ ਮਨੁੱਖ ਦੇ ਅੰਦਰ ਪਏ ਹਨ। ਪਿਆਰ ਦਾ ਇਤਿਹਾਸ ਕੁੱਝ ਕੁ ਸਾਲਾਂ ਦਾ ਹੀ ਨਹੀਂ ਹੈ। ਇਸਦੀ ਲੋੜ ਅਤੇ ਵਿਕਾਸ ਜਾਨਵਰਾਂ ਵਿੱਚ ਵੀ ਦੇਖਿਆ ਜਾ ਸਕਦਾ ਹੈ। ਜੇਕਰ ਸਪੱਸ਼ਟ ਰੂਪ ਵਿੱਚ ਸਮਝਣ ਦੀ ਕੋਸ਼ਿਸ਼ ਕੀਤੀ ਜਾਵੇ ਤੇ ਤੱਥਾਂ 'ਤੇ ਗੌਰ ਕੀਤਾ ਜਾਵੇ ਤਾਂ ਧਰਮ ਨੇ ਸਗੋਂ ਵੰਡੀਆਂ ਪਾਈਆਂ ਹਨ, ਆਪਸੀ ਪਿਆਰ ਅਤੇ ਸਹਿਯੋਗ ਵਿੱਚ ਵੀ ਲਕੀਰ ਖਿੱਚੀ ਹੈ।

ਧਰਮ ਨੂੰ ਆਪਣੀ ਸਾਰਥਕਤਾ ਦਰਸਾਉਣ ਲਈ ਵਿਗਿਆਨ ਦਾ ਸਹਾਰਾ ਲੈਣਾ ਪਵੇਗਾ। ਉਸਨੂੰ ਵਿਗਿਆਨ ਦੀ ਪਰਖ ਵਾਲੀ ਆਦਤ ਨੂੰ ਆਪਣਾ ਕੇ, ਉਨ੍ਹਾਂ ਸਾਰੇ ਅੰਧਵਿਸ਼ਵਾਸਾਂ ਤੋਂ ਖਹਿੜਾ ਛੁੜਵਾਉਣਾ ਪਵੇਗਾ। ਇਸ ਤਰ੍ਹਾਂ ਇਸ ਤੱਥ ਨੂੰ ਉਜਾਗਰ ਕਰਨ ਵਿੱਚ ਗੁਰੇਜ ਨਹੀਂ ਹੈ ਕਿ ਵਿਗਿਆਨ ਦਾ ਸੰਕਲਪ ਅਤੇ ਸ਼ਕਤੀ ਵਿਆਪਕ ਹੈ ਅਤੇ ਇਹ ਧਰਮ ਤੋਂ ਵੱਧ ਹਿਤਕਾਰੀ ਹੈ। ਵਿਗਿਆਨ ਨੇ ਮਨੁੱਖ ਨੂੰ ਸਿਰਜਕ ਬਣਾਇਆ ਹੈ।

98158-08506

**ਸੁਆਲ: ਖਬਤੀ-ਬੰਨਣ ਰੋਗ (Obsessive compulsive Disorder) ਬਾਰੇ ਚਾਨਣਾ ਪਾਓ। ਕੀ ਇਹ ਅੱਜ ਕੱਲ ਵਧ ਰਿਹਾ ਹੈ?**

# ਮਨੋਰੋਗ ਮਾਹਿਰ ਦੀ ਕਲਮ ਤੋਂ

**ਡਾ. ਬਲਵੰਤ ਸਿੱਧੂ**



ਜੁਆਬ- ਅਸੀਂ ਸਾਰੇ ਅਕਸਰ ਹੀ ਕਈ ਵਾਰ ਚੀਜ਼ਾਂ ਦੋ ਵਾਰ ਚੈਕ ਕਰ ਲੈਂਦੇ ਹਾਂ। ਜਿਵੇਂ ਕਿ ਘਰ ਤੋਂ ਬਾਹਰ ਜਾਣ ਵੇਲੇ ਅਸੀਂ ਦੋ ਵਾਰ ਇਹ ਚੈਕ ਕਰ ਲੈਂਦੇ ਹਾਂ ਕਿ ਕੱਪੜਿਆਂ ਨੂੰ ਪਰੈਸ ਕਰਨ ਤੋਂ ਬਾਅਦ ਅਸੀਂ ਬਿਜਲੀ ਦੀ ਪਰੈਸ ਦਾ ਸਵਿੱਚ ਬੰਦ ਕਰ ਦਿੱਤਾ ਹੈ ਕਿ ਨਹੀਂ ਜਾਂ ਰਸੋਈ ਵਿੱਚ ਗੈਸ ਬੰਦ ਹੈ ਜਾਂ ਨਹੀਂ ਜਾਂ ਘਰ ਦੀਆਂ ਕੁੰਡੀਆਂ ਚੰਗੀ ਤਰ੍ਹਾਂ ਨਾਲ ਬੰਦ ਵੀ ਹਨ ਜਾਂ ਨਹੀਂ। ਜੇਬ ਵਿੱਚ ਮੋਬਾਇਲ ਫੋਨ ਪਾ ਲਿਆ ਹੈ ਕਿ ਨਹੀਂ ਜਾਂ ਪੈਸਿਆਂ ਵਾਲਾ ਪਰਸ ਨਾਲ ਲੈ ਲਿਆ ਹੈ ਕਿ ਨਹੀਂ। ਅਸੀਂ ਇਸ ਤਰਾਂ ਨਾਲ ਆਪਣੇ ਆਪ ਨੂੰ ਤਸੱਲੀ ਦੇ ਕੇ ਆਪਣੇ ਅਗਲੇ ਰੁਝੇਵੇਂ ਵੱਲ ਤੁਰ ਪੈਂਦੇ ਹਾਂ। ਪਰ ਕੁਝ ਵਿਅਕਤੀ ਇਸ ਤਰ੍ਹਾਂ ਦੀ ਇੱਕ ਜਾਂ ਦੋ ਵਾਰ ਦੀ ਚੈਕਿੰਗ ਨਾਲ ਸੰਤੁਸ਼ਟ ਨਹੀਂ ਹੁੰਦੇ ਅਤੇ ਵਾਰ-ਵਾਰ ਇੱਕੋ ਤਰ੍ਹਾਂ ਦੀ ਚੈਕਿੰਗ ਜਾਂ ਕੋਈ ਹੋਰ ਹਰਕਤ ਕਰੀ ਜਾਂਦੇ ਹਨ ਅਤੇ ਉਨਾਂ ਨੂੰ ਆਪਣੇ ਆਪ ਨੂੰ ਰੋਕਣਾ ਸੰਭਵ ਨਹੀਂ ਹੁੰਦਾ। ਇਹ ਸਾਰੇ ਕੰਮ ਅਤੇ ਸੰਬੰਧਿਤ ਵਿਚਾਰ ਉਸ ਵਿਅਕਤੀ ਨੂੰ ਪਰੇਸ਼ਾਨ ਕਰਦੇ ਹਨ ਅਤੇ ਉਸ ਦੀ ਰੋਜ਼-ਮਰਾ ਦੀ ਜ਼ਿੰਦਗੀ ਵਿੱਚ ਵਿਘਨ ਪਾਉਂਦੇ ਹਨ। ਇਸ ਤਰਾਂ ਦੇ ਵਿਵਹਾਰ ਨੂੰ ਅਸੀਂ ਇੱਕ ਤਰਾਂ ਦਾ ਮਨੋਰੋਗ ਆਖ ਸਕਦੇ ਹਾਂ ਜਾਂ ਇਉਂ ਕਹਿ ਲਵੋ ਕਿ ਇਸ ਤਰਾਂ ਦੇ ਲੱਛਣ ਖਬਤੀ-ਬੰਨਣ ਰੋਗ (Obsessive compulsive Disorder) ਦਾ ਹਿੱਸਾ ਹੋ ਸਕਦੇ ਹਨ।

ਆਉ ਆਪਾਂ ਵੇਖੀਏ ਕਿ ਖਬਤੀ-ਬੰਨਣ ਰੋਗ (Obsessive compulsive Disorder) ਕੀ ਹੈ ਅਤੇ ਇਸ ਦੇ ਲੱਛਣ ਕੀ ਹਨ ਅਤੇ ਇਸ ਲਈ ਕੀ ਉਪਾਅ ਸੰਭਵ ਹਨ। ਇਸ ਰੋਗ ਵਿੱਚ ਵਾਰ-ਵਾਰ ਮਨ ਦੇ ਅੰਦਰ ਅਜੇਹੇ ਵਿਚਾਰ (Obsessions) ਆਉਂਦੇ ਹਨ ਜਿਹੜੇ ਕਿ ਵਿਅਕਤੀ ਨੂੰ ਪਰੇਸ਼ਾਨ ਕਰਦੇ ਹਨ ਅਤੇ ਉਸ ਦੀ ਕੋਸ਼ਿਸ਼ ਕਰਨ ਦੇ ਬਾਵਜੂਦ ਵੀ ਰੁਕਦੇ ਨਹੀਂ ਅਤੇ ਵਾਰ-ਵਾਰ ਦੁਹਰਾਏ ਜਾਣ ਵਾਲੇ ਵਿਵਹਾਰ (Compulsions) ਜਿਹੜੇ ਕਿ ਉਸ ਦੀ ਘਬਰਾਹਟ ਨੂੰ ਘਟਾਉਂਦੇ ਹਨ ਜਾਂ ਦੋਨੋ ਤਰਾਂ ਦੇ ਲੱਛਣ ਹੋ ਸਕਦੇ ਹਨ। ਇਸ ਮਨੋਰੋਗ ਵਿੱਚ ਅਕਸਰ ਹੀ ਜ਼ਿਆਦਾ ਤੇ ਵਾਰ-ਵਾਰ ਹੱਥ ਧੋਣੇ, ਲੋੜ ਤੋਂ ਜ਼ਿਆਦਾ ਅਤੇ ਵਾਰ-ਵਾਰ ਸਫਾਈ ਕਰਨੀ, ਵਾਰ-ਵਾਰ ਚੀਜ਼ਾਂ ਚੈਕ ਕਰਨਾ, ਬਹੁਤ ਜ਼ਿਆਦਾ ਚੀਜ਼ਾਂ ਇਕੱਠੀਆਂ ਕਰਨਾ, ਹਰ ਵਕਤ ਜਾਂ ਜ਼ਿਆਦਾਤਰ ਸਮੇਂ ਨਾ ਚਾਹੁੰਦਿਆ ਵੀ ਧਾਰਮਿਕ ਜਾਂ ਸੈਕਸ ਸੰਬੰਧੀ ਜਾਂ ਹਿੰਸਾਤਮਕ ਵਿਚਾਰ ਆਉਣੇ ਜਾਂ ਰਿਸ਼ਤਿਆਂ ਜਾਂ ਸੰਬੰਧਾਂ ਦੇ ਵਿਚਾਰ ਆਉਣੇ, ਜਾਂ ਵਾਰ-ਵਾਰ ਜਾਂ ਗਿਣਤੀ ਕਰਕੇ ਕੁਝ ਖਾਸ ਵਾਰ ਕੰਮ ਕਰਨਾ ਜਿਵੇਂ ਕਿ ਦੱਸ ਵਾਰ ਜਾਂ ਵੀਹ ਵਾਰ ਦਰਵਾਜ਼ਾ ਖੋਲਣਾ ਜਾਂ ਬੰਦ ਕਰਨਾ ਜਾਂ, ਬਿਜਲੀ ਦੇ ਸਵਿੱਚ ਨੂੰ ਵਾਰ-ਵਾਰ ਜਾਂ ਨਿਰਧਾਰਿਤ ਗਿਣਤੀ ਤੱਕ ਹੱਥ ਲਾਉਣਾ ਜਾਂ ਕੋਈ ਵੀ ਹੋਰ ਕੰਮ ਵਾਰ-ਵਾਰ ਕਰਨਾ (ਬਿਨਾਂ ਲੋੜ ਤੋਂ) ਆਦਿ। ਇਕ ਅਹਿਮ ਗੱਲ ਇਹ ਹੈ ਕਿ ਇਨ੍ਹਾਂ ਕੰਮਾਂ ਨੂੰ ਕਰਨ ਵਿੱਚ ਆਮ ਨਾਲੋਂ ਬਹੁਤ ਜ਼ਿਆਦਾ ਸਮਾਂ ਖਰਚ ਹੋਣ ਲਗਦਾ ਹੈ ਜਿਸ ਨਾਲ ਸਮੇਂ ਦੀ ਬਰਬਾਦੀ ਤੋਂ ਇਲਾਵਾ ਆਪਣੀਆਂ ਹੋਰ ਜ਼ਰੂਰੀ ਜ਼ਿੰਮੇਵਾਰੀਆਂ ਦੀ ਅਣਗਹਿਲੀ ਅਤੇ ਅਨਿਯਮਿਤਤਾ ਹੋਣ ਲਗਦੀ ਹੈ। ਜ਼ਾਹਰਾ ਤੌਰ ਤੇ ਦਿਸਣ ਵਾਲੇ ਵਿਵਹਾਰ ਦੀ ਬਜਾਏ ਕਈ ਵਾਰ ਇਸ ਰੋਗ ਤੋਂ ਪੀੜਤ ਵਿਅਕਤੀ ਮਨ ਦੇ ਅੰਦਰ ਅੰਦਰ ਹੀ ਕਈ ਤਰ੍ਹਾਂ ਦੇ ਕਰਮ-ਕਾਂਡ ਵਾਰ-ਵਾਰ ਕਰਦਾ ਜਾਂ ਦੁਹਰਾਉਂਦਾ ਰਹਿੰਦਾ ਹੈ ਜਿਵੇਂ ਕਿ ਮਨ ਦੇ ਅੰਦਰ ਕਿਸੇ ਵਿਚਾਰ ਬਾਰੇ ਸੋਚਣਾ ਜਾਂ ਕੋਈ ਮੂਰਤ ਬਣਾਉਣਾ ਜਾਂ ਕੋਈ ਹੋਰ ਸੀਨ ਮਨ ਦੇ ਅੰਦਰ ਹੀ ਪੈਦਾ ਕਰਨਾ ਅਤੇ ਫਿਰ ਉਸਨੂੰ ਕੈਂਸਲ ਕਰਨਾ ਆਦਿ।

ਕਈ ਵਿਅਕਤੀ ਵਾਰ-ਵਾਰ ਆਉਣ ਵਾਲੇ ਵਿਚਾਰ ਨਾਲ ਹੋਣ ਵਾਲੀ ਘਬਰਾਹਟ ਨੂੰ ਹਟਾਉਣ ਲਈ ਕੋਈ ਕ੍ਰਿਆ ਵਾਰ-ਵਾਰ ਕਰਦੇ ਹਨ। ਉਹ ਉਸ ਕੰਮ ਨੂੰ ਕਰਨ ਨੂੰ ਬੰਨੇ ਹੋਏ ਮਹਿਸੂਸ ਕਰਦੇ ਹਨ ਭਾਵ ਕਿ ਉਹ ਕੰਮ ਉਹਨਾਂ ਨੂੰ ਜ਼ਰੂਰੀ ਕਰਨਾ ਪੈਂਦਾ ਹੈ ਨਹੀਂ ਬਹੁਤ ਘਬਰਾਹਟ ਹੁੰਦੀ ਹੈ ਕਿ ਕੁਝ ਬੁਰਾ ਵਾਪਰ ਜਾਵੇਗਾ ਜਿਵੇਂ ਕਿ ਕੋਈ ਨੁਕਸਾਨ ਜਾਂ ਕਿਸੇ ਦੀ ਮੌਤ ਆਦਿ, ਅਤੇ ਉਹ ਸੋਚਦੇ ਹਨ ਕਿ ਉਕਤ ਕੰਮ ਕਰਨ ਨਾਲ ਉਹ ਬੁਰੀ ਘਟਨਾ ਟਲ ਜਾਏਗੀ ਜਾਂ ਨਹੀਂ ਵਾਪਰੇਗੀ ਆਦਿ। ਇਸ ਤਰ੍ਹਾਂ ਉਕਤ ਕੰਮ ਇੱਕ ਬੰਨਣ (Compulsion) ਬਣ ਜਾਂਦਾ ਹੈ ਅਤੇ ਵਾਰ-ਵਾਰ ਦੁਹਰਾਇਆ ਜਾਂਦਾ ਹੈ ਅਤੇ ਇਸ ਨੂੰ ਕੰਟਰੋਲ ਕਰਨਾ ਬਹੁਤ

ਮੁਸ਼ਕਿਲ ਹੋ ਜਾਂਦਾ ਹੈ। ਇਹ ਮਨੋਰੋਗੀ ਮਹਿਸੂਸ ਕਰਦੇ ਹਨ ਕਿ ਉਨ੍ਹਾਂ ਦੇ ਵਿਚਾਰ ਜਾਂ ਵਿਵਹਾਰ ਤਰਕਸੰਗਤ ਨਹੀ ਹਨ ਪਰ ਫਿਰ ਵੀ ਉਹ ਇਹ ਸਭ ਕਰਨ ਲਈ ਬੰਨਣ ਮਹਿਸੂਸ ਕਰਦੇ ਹਨ। ਅਕਸਰ ਹੀ ਪਰਿਵਾਰ ਦੇ ਹੋਰ ਮੈਂਬਰ ਇਹ ਵਿਵਹਾਰ ਰੋਕਣ ਦੀ ਕੋਸ਼ਿਸ ਕਰਦੇ ਹਨ ਜਿਸ ਨਾਲ ਮਰੀਜ਼ ਨੂੰ ਪ੍ਰੇਸ਼ਾਨੀ ਹੁੰਦੀ ਹੈ, ਕਈ ਵਾਰ ਮਰੀਜ਼ ਆਪਣੇ ਆਪ ਵੀ ਇਸ ਨੂੰ ਰੋਕਣ ਦੀ ਕੋਸ਼ਿਸ ਕਰਦਾ ਹੈ ਅਤੇ ਬਹੁਤ ਜ਼ਿਆਦਾ ਘਬਾਰਹਟ ਮਹਿਸੂਸ ਕਰ ਸਕਦਾ ਹੈ ਅਤੇ ਆਖਿਰ ਵਿੱਚ ਇਸ ਘਬਾਰਹਟ ਤੋਂ ਛੁਟਕਾਰਾ ਪਾਉਣ ਲਈ ਆਪਣਾ ਉਕਤ ਵਿਵਹਾਰ ਦੁਹਰਾਉਣ ਤੋਂ ਬਿਨਾਂ ਨਹੀਂ ਰਹਿ ਸਕਦਾ।

ਬੇਸ਼ਕ ਖਬਤੀ-ਬੰਨਣ ਰੋਗ (Obsessive compulsive Disorder) ਵਿੱਚ ਕਿਸੇ ਵੀ ਤਰ੍ਹਾਂ ਦੇ ਜਾਂ ਬਹੁਤ ਤਰ੍ਹਾਂ ਦੇ ਖਬਤ ਅਤੇ ਬੰਨਣ ਹੋ ਸਕਦੇ ਹਨ ਪਰ ਅਕਸਰ ਹੀ ਜ਼ਿਆਦਾਤਰ ਮਰੀਜ਼ਾਂ ਵਿੱਚ ਹੇਠ ਲਿਖੇ ਲੱਛਣ ਆਮ ਪਾਏ ਜਾਂਦੇ ਹਨ:-

**ਸਫਾਈ ਸੰਬੰਧੀ ਖਬਤੀ ਵਿਚਾਰ ਅਤੇ ਵਿਵਹਾਰ:-**

ਵਾਤਰਵਰਣ ਵਿੱਚ ਸਫਾਈ ਰੱਖਣਾ ਇੱਕ ਅੱਛੀ ਆਦਤ ਹੈ। ਇਹ ਸਿਹਤ ਲਈ ਅਤੇ ਬਹੁਤ ਸਾਰੀਆਂ ਬਿਮਾਰੀਆਂ ਨੂੰ ਰੋਕਣ ਲਈ, ਹੋਰ ਬਹੁਤ ਕਿਸਮ ਦੇ ਪ੍ਰਦੂਸ਼ਣ ਰੋਕਣ ਲਈ ਅਤੇ ਹੋਰ ਬਹੁਤ ਸਾਰੇ ਜ਼ਰੂਰੀ ਕਾਰਣਾਂ ਲਈ ਲਾਜ਼ਮੀ ਜਾਣੀ ਜਾਂਦੀ ਹੈ। ਪਰ ਜਦੋਂ ਕਿਸੇ ਵਿਅਕਤੀ ਵਿੱਚ ਸਫਾਈ ਸੰਬੰਧੀ ਵਿਵਹਾਰ ਇੰਨਾ ਜ਼ਿਆਦਾ ਆਸਧਾਰਣ ਹੋ ਜਾਂਦਾ ਹੈ ਅਤੇ ਉਸ ਨਾਲ ਆਪਣੇ ਆਪ ਨਾਲ ਨਾਲ ਬਾਕੀ ਆਲੇ ਦੁਆਲੇ ਦੇ ਲੋਕਾਂ ਨੂੰ ਪਰੇਸ਼ਾਨੀ ਹੋਣ ਲਗਦੀ ਹੈ ਅਤੇ ਸੰਬੰਧਿਤ ਵਿਅਕਤੀ ਦੇ ਆਮ ਕੰਮ ਕਾਜ ਵਿੱਚ ਵਿਘਨ ਪੈਣ ਲਗਦਾ ਹੈ ਤਾਂ ਇਹ ਮਨੋਰਗ ਬਣ ਜਾਂਦਾ ਹੈ। ਵਿਅਕਤੀ ਅਕਸਰ ਹੀ ਹੱਥ ਧੋਣ ਲਈ ਘੰਟਾ-ਘੰਟਾ ਲਗਾ ਦਿੰਦੇ ਹਨ ਅਤੇ ਸਾਬਣ ਦੀ ਪੂਰੀ ਟਿੱਕੀ ਕੁਝ ਸਮੇਂ ਵਿੱਚ ਹੀ ਘਸਾ ਦਿੰਦੇ ਹਨ। ਨਹਾਉਣ ਲਈ ਘੰਟਾ-ਘੰਟਾ ਲਗਾ ਦਿੰਦੇ ਹਨ ਜਾਂ ਸਾਫ ਕਪੜੇ ਵੀ ਵਾਰ-ਵਾਰ ਧੋਈ ਜਾਂਦੇ ਹਨ। ਉਨ੍ਹਾਂ ਨੂੰ ਸਾਫ ਜਗ੍ਹਾ ਵੀ ਗੰਦੀ ਨਜ਼ਰ ਆਉਂਦੀ ਹੈ। ਜੇ ਕੋਈ ਉਹਨਾਂ ਦੇ ਕਿਸੇ ਕਪੜੇ ਨੂੰ ਛੂਹ ਵੀ ਜਾਵੇ ਜਾਂ ਉਹਨਾਂ ਦੇ ਮੰਜੇ ਦੀ ਚਾਦਰ ਤੇ ਇਕ ਵਾਰੀ ਬੈਠ ਵੀ ਜਾਵੇ ਤਾਂ ਉਹਨਾਂ ਨੂੰ ਲਗਦਾ ਹੈ ਕਿ ਉਹ ਕਪੜਾ ਜਾਂ ਚਾਦਰ ਗੰਦੀ ਹੋ ਗਈ ਹੈ ਤੇ ਉਨ੍ਹਾਂ ਨੂੰ ਉਹ ਕਪੜਾ ਜਾਂ ਚਾਦਰ ਵਾਰ-ਵਾਰ ਧੋਣੀ ਪੈਂਦੀ ਹੈ। ਕਈ ਮਨੋਰੋਗੀਆਂ ਨੂੰ ਘਰ ਦੇ ਫਰਸ਼ ਵਾਰ-ਵਾਰ ਸਾਫ ਕਰਨੇ ਜਾਂ ਧੋਣੇ ਪੈਂਦੇ ਹਨ। ਸਾਡੇ ਹਸਪਤਾਲ ਦੇ ਮਨੋਰੋਗ ਵਿਭਾਗ ਵਿੱਚ ਇੱਕ ਵਾਰ ਇੱਕ ਮਰੀਜ਼ ਆਇਆ ਜੋ ਘਰ ਵਿੱਚ ਮੌਜੂਦ ਹਰ ਚੀਜ਼ ਨੂੰ ਜਿਵੇਂ ਕਿ ਦਰਵਾਜੇ ਮੰਜੇ ਅਤੇ ਕੁਰਸੀਆਂ ਆਦਿ ਵਾਰ-ਵਾਰ ਧੋਂਦਾ ਸੀ, ਇੱਥੋਂ ਤੱਕ ਕਿ ਉਹ ਰੋਟੀ ਦੇ ਨਾਲ ਅਚਾਰ ਵੀ ਧੋ ਕੇ ਖਾਂਦਾ ਸੀ। ਸੋ ਇਹ ਗੱਲ ਸਪੱਸ਼ਟ ਹੈ ਕਿ ਇਹ ਇੱਕ ਸਧਾਰਣ ਲੋੜੀਂਦੀ ਸਫਾਈ ਦੀ ਗੱਲ ਨਹੀਂ ਹੋ ਰਹੀ ਬਲਕਿ ਇੱਕ ਆਸਧਾਰਣ ਵਿਵਹਾਰ ਦੀ ਗੱਲ ਹੋ ਰਹੀ ਹੈ। ਇਸ ਤਰਾਂ ਦੇ ਵਿਵਹਾਰ ਨਾਲ ਬਹੁਤ ਸਮਾਂ ਵਿਅਰਥ ਹੁੰਦਾ ਹੈ ਅਤੇ ਬਾਕੀ ਦੇ ਕੰਮ ਕਾਰਾਂ ਦਾ ਹਰਜ਼ ਹੁੰਦਾ ਹੈ ਅਤੇ ਸਭ ਨੂੰ ਪਰੇਸ਼ਾਨੀ ਹੁੰਦੀ ਹੈ।

**ਧਾਰਮਿਕ ਖਬਤੀ ਵਿਚਾਰ ਅਤੇ ਬੰਨਣ:-**

ਕਾਫੀ ਮਰੀਜ਼ਾਂ ਵਿੱਚ ਧਾਰਮਿਕ ਲੱਛਣ ਦੇਖਣ ਨੂੰ ਮਿਲਦੇ ਹਨ। ਕਈ ਮਰੀਜ਼ ਦਿਨ ਦਾ ਜ਼ਿਆਦਾ ਸਮਾਂ ਧਾਰਮਿਕ ਪਾਠ ਪੂਜਾ ਜਾਂ ਧਾਰਮਿਕ ਰੀਤੀਆਂ ਵਿੱਚ ਹੀ ਬਿਤਾ ਦਿੰਦੇ ਹਨ। ਉਹ ਸਵੇਰ ਤੋਂ ਹੀ ਪਾਠ ਪੂਜਾ ਸ਼ੁਰੂ ਕਰ ਦਿੰਦੇ ਹਨ ਅਤੇ ਰੋਕਣ ਤੇ ਵੀ ਨਹੀ ਹਟਦੇ। ਕਈ ਮਰੀਜ਼ ਸਾਰਾ ਦਿਨ ਰੱਬ ਦਾ ਨਾਂ ਲੈਣ ਵਿੱਚ ਹੀ ਬਿਤਾ ਦਿੰਦੇ ਹਨ। ਜ਼ਿਆਦਾ ਘੋਖਣ ਤੋਂ ਪਤਾ ਚਲਦਾ ਹੈ ਕਿ ਇਨ੍ਹਾਂ ਵਿਅਕਤੀਆਂ ਨੂੰ ਇਹ ਵਿਚਾਰ ਤੰਗ ਕਰਦਾ ਹੈ ਕਿ ਜੇ ਉਹ ਇਹ ਪਾਠ ਪੂਜਾ ਨਹੀਂ ਕਰਨਗੇ ਤਾਂ ਕੋਈ ਨੁਕਸਾਨ ਹੋ ਜਾਏਗਾ ਜਿਵੇਂ ਕਿ ਕਿਸੇ ਪਰਿਵਾਰਿਕ ਮੈਂਬਰ ਦੀ ਮੌਤ ਜਾਂ ਹੋਰ ਨੁਕਸਾਨ ਜਾਂ ਦੁਰਘਟਨਾ ਆਦਿ। ਕਈ ਵਿਅਕਤੀ ਵਾਰ-ਵਾਰ ਸੁੱਖਾਂ ਸੁੱਖਦੇ ਰਹਿੰਦੇ ਹਨ ਅਤੇ ਮੁੜਕੇ ਉਸ ਨੂੰ ਪੂਰੀ ਕਰਨ ਦੇ ਚੱਕਰਾਂ ਵਿੱਚ ਹੀ ਸਾਰਾ ਧਿਆਨ ਲਗਾਈ ਰੱਖਦੇ ਹਨ ਤੇ ਉਨ੍ਹਾਂ ਨੂੰ ਹਰ ਵਕਤ ਇਹੋ ਫਿਕਰ ਲੱਗਿਆ ਰਹਿੰਦਾ ਹੈ ਕਿ ਕਿਤੇ ਉਨ੍ਹਾਂ ਤੋਂ ਸੁੱਖਾਂ ਵਿੱਚ ਕੋਈ ਕੋਤਾਹੀ ਨਾ ਹੋ ਜਾਵੇ। ਕਈ ਵਿਅਕਤੀ ਵਾਰ-ਵਾਰ ਮੰਦਰਾਂ, ਗੁਰਦੁਆਰਿਆਂ ਜਾਂ ਹੋਰ ਧਾਰਮਿਕ ਅਸਥਾਨਾਂ ਤੇ ਮੱਥਾ ਟੇਕਣ ਵਿੱਚ ਹੀ ਲੱਗੇ ਰਹਿੰਦੇ ਹਨ। ਉਨ੍ਹਾਂ ਨੂੰ ਵੀ ਇਹੋ ਵਿਚਾਰ ਸਤਾਉਂਦੇ ਹਨ ਕਿ ਅਜੇਹਾ ਨਾ ਕਰਨ ਨਾਲ ਕੋਈ ਨੁਕਸਾਨ ਹੋ ਜਾਏਗਾ। ਇਨ੍ਹਾਂ ਚੱਕਰਾਂ ਵਿੱਚ ਕਈ ਵਿਅਕਤੀ ਵਿਸ਼ੇਸ਼ ਤੌਰ ਤੇ ਲੜਕੀਆਂ ਜਾਂ ਔਰਤਾਂ ਪਾਖੰਡੀ ਸਾਧੂ ਸੰਤਾਂ ਦੇ ਚੁੰਗਲ ਵਿੱਚ ਫਸ ਜਾਂਦੀਆਂ ਹਨ ਅਤੇ ਹਰ ਤਰਾਂ ਦੇ ਸ਼ੋਸ਼ਣ ਦਾ ਸ਼ਿਕਾਰ ਹੋ ਜਾਂਦੀਆਂ ਹਨ। ਸਾਡੇ ਵਿਭਾਗ ਵਿੱਚ ਇੱਕ ਅਜੇਹੀ ਔਰਤ ਇਲਾਜ ਲਈ ਆਈ ਜਿਸ ਨੂੰ

ਇੱਕ ਸੰਤ ਨੇ ਇਹ ਕਹਿ ਕੇ ਆਪਣੇ ਵੱਸ ਵਿੱਚ ਕੀਤਾ ਹੋਇਆ ਸੀ ਕਿ ਜੇ ਉਹ ਔਰਤ ਉਸ ਨੂੰ ਨਾਰਾਜ਼ ਕਰੇਗੀ ਤਾਂ ਉਹ ਸ਼ਰਾਪ ਦੇ ਕੇ ਉਸਦੇ ਪਤੀ ਨੂੰ ਮਾਰ ਦੇਵੇਗਾ। ਕਈ ਵਿਅਕਤੀਆਂ ਨੂੰ ਨਾ ਚਾਹੁੰਦਿਆਂ ਹੋਇਆਂ ਵੀ, ਵਾਰ-ਵਾਰ ਦੇਵੀ ਦੇਵਤਿਆਂ ਬਾਰੇ ਜਾਂ ਉਨ੍ਹਾਂ ਦੀਆਂ ਮੂਰਤਾਂ ਜਾਂ ਹੋਰ ਧਾਰਮਿਕ ਚਿੰਨ੍ਹ ਜਾਂ ਵਸਤੂਆਂ ਬਾਰੇ ਮਨ ਦੇ ਅੰਦਰ ਕਈ ਤਰਾਂ ਦੇ ਵਿਚਾਰ ਆਉਂਦੇ ਰਹਿੰਦੇ ਹਨ ਜਿਹੜੇ ਉਨਾਂ ਨੂੰ ਪਰੇਸ਼ਾਨ ਕਰਦੇ ਹਨ ਅਤੇ ਉਨਾਂ ਦੇ ਰੋਜ਼ ਮਰਾ ਦੇ ਕੰਮਕਾਰ ਵਿੱਚ ਵਿਘਨ ਪਾਉਂਦੇ ਹਨ। ਉਹ ਅਕਸਰ ਹੀ ਇਨਾਂ ਗੱਲਾਂ ਬਾਰੇ ਆਪਣੇ ਆਪ ਨੂੰ ਦੋਸ਼ੀ ਮਹਿਸੂਸ ਕਰਦੇ ਰਹਿੰਦੇ ਹਨ ਅਤੇ ਆਪਣੇ ਇਸ ਵਿਵਹਾਰ ਨੂੰ ਰੋਕਣ ਦੀ ਅਸਫਲ ਕੋਸ਼ਿਸ਼ ਕਰਦੇ ਰਹਿੰਦੇ ਹਨ। ਕਈ ਵਿਅਕਤੀ ਘਰ ਨੂੰ ਧਾਰਮਿਕ ਚੀਜ਼ਾਂ ਜਿਵੇਂ ਕਿ ਮੂਰਤੀਆਂ, ਫੋਟੋਆਂ ਜਾਂ ਹੋਰ ਚੀਜ਼ਾਂ ਨਾਲ ਭਰ ਲੈਂਦੇ ਹਨ ਅਤੇ ਘਰ, ਘਰ ਨਾ ਲਗਕੇ ਕੋਈ ਧਾਰਮਿਕ ਅਸਥਾਨ ਲਗਣ ਲਗ ਜਾਂਦਾ ਹੈ। ਕਈ ਸ਼ਖਸ ਆਪਣੇ ਹੱਥਾਂ ਨੂੰ ਨਗਾਂ ਵਾਲੀਆਂ ਮੁੰਦਰੀਆਂ ਨਾਲ ਭਰ ਲੈਂਦੇ ਹਨ, ਗਲੇ ਵਿੱਚ ਬਹੁਤ ਤਰਾਂ ਦੇ ਹਾਰ, ਮਾਲਾ, ਤਾਬੀਜ਼ ਅਤੇ ਹੋਰ ਅਖਾਉਤੀ ਜੰਤਰ ਆਦਿ ਬੰਨ ਕੇ ਪਾ ਲੈਂਦੇ ਹਨ। ਪਰ ਇੱਥੇ ਇੱਕ ਗੱਲ ਯਾਦ ਰੱਖਣ ਵਾਲੀ ਹੈ ਕਿ ਇਹ ਸਭ ਕੁਝ ਧਾਰਮਿਕ ਖਬਤੀ ਵਿਚਾਰਾਂ ਜਾਂ ਵਿਵਹਾਰ ਤਹਿਤ ਕੀਤਾ ਹੋਣਾ ਚਾਹੀਦਾ ਹੈ ਨਾ ਕਿ ਕਿਸੇ ਫੈਸ਼ਨ ਜਾਂ ਕਿਸੇ ਹੋਰ ਮੰਤਵ ਤਹਿਤ।

**ਸੈਕਸ ਸੰਬੰਧੀ ਖਬਤੀ ਵਿਚਾਰ**:-

ਭੁੱਖ ਅਤੇ ਪਿਆਸ ਵਰਗੀਆਂ ਬਾਕੀ ਬੁਨਿਆਦੀ ਲੋੜਾਂ ਵਾਂਗ ਸੈਕਸ ਵੀ ਮਨੁਖ ਦੀ ਇੱਕ ਬੁਨਿਆਦੀ ਲੋੜ ਹੈ। ਇਸ ਲਈ ਸੈਕਸ ਸੰਬੰਧੀ ਵਿਚਾਰ ਮਨ ਵਿੱਚ ਆਉਣੇ ਕਾਫੀ ਸੁਭਾਵਿਕ ਹਨ ਪਰ ਇਹ ਸਮੇ ਅਤੇ ਹਾਲਾਤ ਦੇ ਮੁਤਾਬਿਕ ਅਤੇ ਕਾਫੀ ਹੱਦ ਤੱਕ ਆਪਣੀ ਇੱਛਾ ਤੇ ਨਿਰਭਰ ਕਰਦੇ ਹਨ ਪਰ ਖਬਤੀ-ਬੰਨਣ ਰੋਗ ਵਿੱਚ ਇਹ ਵਿਚਾਰ ਵਿਅਕਤੀ ਦੇ ਕੰਟਰੋਲ ਵਿੱਚ ਨਹੀਂ ਹੁੰਦੇ ਅਤੇ ਜ਼ਿਆਦਾਤਰ ਇਹ ਵਿਚਾਰ ਗੈਰ-ਸਧਾਰਣ ਹੁੰਦੇ ਹਨ ਅਤੇ ਪਰੇਸ਼ਾਨੀ ਪੈਦਾ ਕਰਦੇ ਹਨ। ਵਿਅਕਤੀ ਇੰਨਾਂ ਵਿਚਾਰਾਂ ਨੂੰ ਕੰਟਰੋਲ ਕਰਨ ਦੀ ਅਸਫਲ ਕੋਸ਼ਿਸ਼ ਕਰਦਾ ਰਹਿੰਦਾ ਹੈ। ਕਈ ਮਨੋਰੋਗੀਆਂ ਨੂੰ ਨਾ ਚਾਹੁੰਦਿਆਂ ਹੋਇਆਂ ਵੀ, ਦੇਵੀ ਦੇਵਤਿਆਂ, ਪੀਰ ਪੈਗੰਬਰਾਂ ਜਾਂ ਸਾਧੂ ਸੰਤਾਂ ਦੀਆਂ ਫੋਟੋਆਂ ਦੇਖ ਕੇ ਸੈਕਸ ਦੇ ਵਿਚਾਰ ਆਉਂਦੇ ਹਨ। ਇਸ ਨਾਲ ਉਹ ਪਰੇਸ਼ਾਨ ਹੁੰਦੇ ਹਨ ਅਤੇ ਇਸ ਕਰਕੇ ਉਹ ਆਪਣੇ ਆਪ ਨੂੰ ਬਹੁਤ ਦੋਸ਼ੀ ਮਹਿਸੂਸ ਕਰਦੇ ਹਨ। ਕਈ ਵਿਅਕਤੀਆਂ ਨੂੰ ਨਾਂ ਚਾਹੁੰਦਿਆਂ ਹੋਇਆਂ ਵੀ, ਆਪਣੇ ਸਕੇ ਰਿਸ਼ਤੇਦਾਰ ਜਿਵੇਂ ਕਿ ਮਾਂ ਪਿਉ, ਭੈਣ ਭਰਾ ਆਦਿ ਨੂੰ ਦੇਖ ਕੇ ਜਾਂ ਉਨਾਂ ਬਾਰੇ ਸੋਚ ਕੇ ਵੀ ਗਲਤ ਖਿਆਲ ਆਉਂਦੇ ਰਹਿੰਦੇ ਹਨ ਜਿਸ ਨਾਲ ਪਰੇਸ਼ਾਨੀ ਹੁੰਦੀ ਹੈ।

ਕਾਫੀ ਲੋਕਾਂ ਵਿੱਚ ਆਪਣੇ ਕੰਮ ਨੂੰ ਲੈਕੇ ਵੀ ਦੁਬਿਧਾ ਬਣੀ ਰਹਿੰਦੀ ਹੈ। ਓਹ ਹਮੇਸ਼ਾ ਦੁਚਿੱਤੀ ਵਿੱਚ ਰਹਿੰਦੇ ਹਨ ਕਿ ਫਲਾਣਾ ਕੰਮ ਕਰੀਏ ਜਾਂ ਨਾ ਕਰੀਏ। ਉਨ੍ਹਾਂ ਨੂੰ ਫੈਸਲੇ ਲੈਣਾ ਮੁਸਕਿਲ ਲਗਦਾ ਹੈ ਅਤੇ ਜਦੋਂ ਇੱਕ ਵਾਰ ਫੈਸਲਾ ਲੈ ਵੀ ਲੈਂਦੇ ਹਨ ਤਾਂ ਉਸ ਫੈਸਲੇ ਤੇ ਟਿਕਣਾ ਮੁਸ਼ਕਿਲ ਲਗਦਾ ਹੈ। ਉਨ੍ਹਾਂ ਨੂੰ ਹਮੇਸ਼ਾ ਲਗਦਾ ਰਹਿੰਦਾ ਹੈ ਕਿ ਕਿਤੇ ਉਹ ਗਲਤ ਤਾਂ ਨਹੀਂ। ਇਸ ਕਾਰਣ ਉਹ ਕਈ ਵਾਰ ਕਿਸੇ ਕੰਮ ਨੂੰ ਨੇਪਰੇ ਚਾੜਨ ਵਿੱਚ ਅਸਫਲ ਰਹਿੰਦੇ ਹਨ ਜਾਂ ਉਸ ਕੰਮ ਨੂੰ ਲੋੜ ਤੋਂ ਜ਼ਿਆਦਾ ਸਮਾਂ ਲਗਾ ਦੇਂਦੇ ਹਨ। ਕਈ ਵਿਅਕਤੀ ਮਨ ਵਿੱਚ ਕਿਸੇ ਖਾਸ ਤਰਾਂ ਦਾ ਵਿਚਾਰ ਆਉਣ ਤੇ ਕੋਈ ਵਿਸ਼ੇਸ਼ ਵਿਵਹਾਰ (ਬੰਨਣ) ਕਰਦੇ ਹਨ ਤਾਂ ਜੋ ਉਸ ਵਿਚਾਰ ਦਾ ਕੋਈ ਮਾੜਾ ਅਸਰ ਨਾ ਹੋਵੇ ਜਿਵੇਂ ਕਿ ਉਸ ਵਿਚਾਰ ਆਉਣ ਤੇ ਦਸ ਵਾਰ ਸਿਰ ਨੂੰ ਹੱਥ ਲਾਉਣਾ ਜਾਂ ਬੂਹੇ ਤੋਂ ਗਿਣਕੇ ਕੁਝ ਵਾਰ ਬਾਹਰ ਅੰਦਰ ਹੋਣਾ ਆਦਿ। ਇਹ ਵਿਵਹਾਰ ਕਿਸੇ ਵੀ ਤਰ੍ਹਾਂ ਦਾ ਹੋ ਸਕਦਾ ਹੈ। ਕਈ ਵਿਅਕਤੀ ਆਪਣੀਆਂ ਚੀਜ਼ਾਂ ਬਹੁਤ ਤਰਤੀਬ ਨਾਲ ਜਾਂ ਕਿਸੇ ਵਿਸ਼ੇਸ਼ ਤਰ੍ਹਾਂ ਨਾਲ ਟਿਕਾ ਕੇ ਰੱਖਦੇ ਹਨ ਅਤੇ ਜੇ ਕੋਈ ਉਸ ਤਰਤੀਬ ਜਾਂ ਟਿਕਾਣੇ ਤੋਂ ਚੀਜ਼ ਨੂੰ ਹਿਲਾਉਂਦਾ ਹੈ ਤਾਂ ਉਨਾਂ ਨੂੰ ਬਹੁਤ ਪਰੇਸ਼ਾਨੀ ਹੁੰਦੀ ਹੈ ਤੇ ਉਹ ਫਿਰ ਉਸ ਚੀਜ਼ ਨੂੰ ਵਾਪਿਸ ਤਰਤੀਬ ਨਾਲ ਹੀ ਰੱਖਣ ਦਾ ਯਤਨ ਕਰਦੇ ਰਹਿੰਦੇ ਹਨ।

ਖਬਤੀ-ਬੰਨਣ ਰੋਗ ਵਿੱਚ ਇਨ੍ਹਾਂ ਸਾਰਿਆਂ ਲੱਛਣਾਂ ਦੇ ਨਾਲ ਨਾਲ, ਸਭ ਤੋਂ ਜ਼ਰੂਰੀ ਲੱਛਣ ਇਹ ਹੈ ਕਿ ਇਸ ਸਭ ਨਾਲ ਸੰਬੰਧਿਤ ਵਿਅਕਤੀ ਨੂੰ ਬਹੁਤ ਪਰੇਸ਼ਾਨੀ ਹੁੰਦੀ ਹੈ ਅਤੇ ਇਸ ਵਿਵਹਾਰ ਨਾਲ ਉਸ ਦੇ ਕੰਮ ਕਾਰ ਅਤੇ ਸਮਾਜੀ ਸੰਬੰਧਾਂ ਤੇ ਮਾੜਾ ਅਸਰ ਪੈਂਦਾ ਹੈ। ਆਮ ਤੌਰ ਤੇ ਇਸ ਮਨੋਰੋਗ ਵਿੱਚ ਲੰਬੇ ਸਮੇਂ ਲਈ ਇਨਾਂ ਲੱਛਣਾਂ ਤੋਂ ਪੀੜਤ ਹੋਣ ਤੋਂ ਬਾਅਦ ਹੀ ਵਿਅਕਤੀ ਮਨੋਰੋਗ ਮਹਿਰ ਡਾਕਟਰ ਕੋਲ ਇਲਾਜ ਲਈ ਆਉਂਦੇ ਹਨ।

ਅਕਸਰ ਹੀ ਕਾਫੀ ਬਜੁਰਗਾਂ ਵਿੱਚ ਸਿਹਤ ਸੰਬੰਧੀ ਖਬਤ ਹੋਣਾ ਆਮ ਦੇਖਿਆ ਜਾਂਦਾ ਹੈ। ਉਹ ਛੋਟੀ ਛੋਟੀ ਗੱਲ ਤੇ ਸ਼ਿਕਾਇਤ ਕਰਦੇ ਰਹਿੰਦੇ ਹਨ ਜਾਂ ਡਾਕਟਰ ਕੋਲ ਜਾਣ ਦੀ ਜ਼ਿਦ ਕਰਦੇ ਹਨ। ਬੇਸ਼ਕ ਡਾਕਟਰੀ ਚੈਕਅਪ ਅਤੇ ਮੈਡੀਕਲ ਟੈਸਟ ਨਾਰਮਲ ਹੋਣ ਪਰ ਫਿਰ ਵੀ ਉਹਨਾਂ ਨੂੰ ਤਸੱਲੀ ਨਹੀਂ ਹੁੰਦੀ। (ਚਲਦਾ)

ਪ੍ਰੋਫੈਸਰ ਤੇ ਮੁਖੀ, ਸਾਇਕੈਟਰੀ / ਨਸ਼ਾ ਛੁਡਾਊ ਵਿਭਾਗ,
ਰਜਿੰਦਰਾ ਹਸਪਤਾਲ,ਪਟਿਆਲਾ।

## ਤਰਕਸ਼ੀਲ ਵੈਨ ਸਹਾਇਤਾ

| | |
|---|---|
| ਮੁੱਖ ਅਧਿਆਪਕ ਅਤੇ ਸਮੂਹ ਸਟਾਫ ਖੇਮੂਆਣਾ | 500 |
| ਪ੍ਰਿੰਸੀਪਲ ਸ.ਸ.ਸ.ਸ. ਤੇ ਸਟਾਫ ਮਹਿਤਾ | 500 |
| ਹੈਡ ਮਿਸਟ੍ਰੈਸ ਸ.ਹ.ਸ. ਭਗਵਾਨਗੜ੍ਹ | 277 |
| ਸਮੂਹ ਸਟਾਫ ਸ.ਸ.ਸ.ਸ. ਗੋਨਿਆਣਾ ਮੰਡੀ | 600 |
| ਸਮੂਹ ਸਟਾਫ ਸ.ਹਾ.ਸ. ਨੇਹੀਆਂ ਵਾਲੀ | 2030 |
| ਮੈਡਮ ਮੋਨਿਕਾ ਜੀ ਸ.ਹ.ਸ. ਨੇਹੀਆਂ ਵਾਲੀ | 500 |
| ਸ. ਬਲਜੀਤ ਸਿੰਘ ਸ.ਹ.ਸ. ਨੇਹੀਆਂ ਵਾਲੀ | 100 |
| ਸ੍ਰੀਮਤੀ ਬਲਵਿੰਦਰ ਕੌਰ ਸ.ਹ.ਸ. ਨੇਹੀਆਂ ਵਾਲੀ | 100 |
| ਸਮੂਹ ਸਟਾਫ ਸ.ਸ.ਸ.ਸ. ਆਕਲੀਆ | 1000 |
| ਸਮੂਹ ਸਟਾਫ ਸ.ਸ.ਸ.ਸ. ਦੌਲਾ | 500 |
| ਜੋਗਿੰਦਰ ਸਿੰਘ ਪੁੱਤਰ ਮਸਤਾਨ ਸਿੰਘ ਦੌਲਾ | 200 |
| ਸਮੂਹ ਸਟਾਫ ਸ.ਸ.ਸ.ਸ. ਕੋਟਭਾਰਾ | 500 |
| ਪ੍ਰਿੰਸੀਪਲ ਪਰਮਿੰਦਰ ਸਿੰਘ ਸ.ਸ.ਸ. ਕੋਟਭਾਈ | 100 |
| ਸ੍ਰੀਮਤੀ ਪਰਮਜੀਤ ਕੌਰ ਸ.ਸ.ਸ.ਸ. ਕੋਟਭਾਈ | 100 |
| ਸ੍ਰੀਮਤੀ ਸੁਖਜੀਤ ਕੌਰ ਸ.ਸ.ਸ.ਸ. ਕੋਟਭਾਈ | 100 |
| ਸ੍ਰੀ ਤਰਸੇਮ ਸਿੰਘ ਸ.ਸ.ਸ.ਸ. ਕੋਟਭਾਈ | 100 |
| ਗੁਰਦੀਪ ਸਿੰਘ, ਗੋਰਾ ਸਿੰਘ ਕੋਟਭਾਈ | 100 |
| ਸਮੂਹ ਸਟਾਫ ਸ.ਸ.ਸ.ਸ. ਕੋਟਭਾਈ | 340 |
| ਸਮੂਹ ਸਟਾਫ ਸ.ਹਾ.ਸ. ਅਤੇ ਪ੍ਰਾ.ਸ. ਸਰਦਾਰਗੜ੍ਹ | 500 |
| ਸਮੂਹ ਸਟਾਫ ਪ੍ਰਾ. ਅਤੇ ਮਿਡਲ ਸ. ਕਰਮਗੜ੍ਹ | 500 |
| ਸਮੂਹ ਸਟਾਫ ਸ.ਸ.ਸ.ਸ. ਵਿਰਕ ਕਲਾਂ | 650 |
| ਪ੍ਰਿੰਸੀਪਲ ਅਤੇ ਸਮੂਹ ਸਟਾਫ ਗੁਰੂ ਨਾਨਕ ਦੇਵ ਪਬਲਿਕ ਸਕੂਲ, ਪਿਊਰੀ | 600 |
| ਹੈਡ ਮਾਸਟਰ ਗੁਰੂ ਗੋਬਿੰਦ ਸਿੰਘ ਹਾ.ਸ. ਬੱਲੂਆਣਾ | 600 |
| ਮਾ. ਦਲਜੀਤ ਸਿੰਘ ਸ.ਹਾ.ਸ. ਮਲਤਾਨੀਆਂ | 320 |
| ਪ੍ਰਿੰਸੀਪਲ ਅਤੇ ਸਮੂਹ ਸਟਾਫ ਸ.ਸ.ਸ. ਮਲਤਾਨੀਆਂ | 500 |
| ਸਮੂਹ ਸਟਾਫ ਸ.ਹਾ.ਸ. ਪਿਊਰੀ | 200 |
| ਸ. ਮੱਖਣ ਸਿੰਘ ਕਾਲਝਰਾਣੀ | 100 |
| ਗੁਰਮੇਲ ਸਿੰਘ ਕਾਲ ਝਰਾਣੀ | 100 |
| ਬਲਵਿੰਦਰ ਸਿੰਘ ਕਾਲ ਝਰਾਣੀ | 100 |
| ਸਰਬਜੀਤ ਸਿੰਘ ਕਾਲ ਝਰਾਣੀ | 100 |
| ਸਰਪੰਚ ਅਮਰਜੀਤ ਸਿੰਘ ਕਾਲ ਝਰਾਣੀ | 100 |
| ਬਲੌਰ ਸਿੰਘ ਕਾਲ ਝਰਾਣੀ | 100 |
| ਗੁਰਸੇਵਕ ਸਿੰਘ ਸ.ਹਾ.ਸ. ਕਾਲ ਝਰਾਣੀ | 200 |
| ਕਾਕਾ ਸਿੰਘ ਪੰਚ ਕਾਲ ਝਰਾਣੀ | 100 |
| ਯਾਦਵਿੰਦਰ ਸਿੰਘ ਸ.ਸ.ਸ.ਸ. ਥਰਾਜਵਾਲਾ | 100 |
| ਸਮੂਹ ਪਿੰਡ ਨਿਵਾਸੀ ਥਰਾਜਵਾਲਾ | 1000 |
| ਸਮੂਹ ਸੁਸਾਇਟੀ ਸਮਰਥਕ ਪਿੰਡ ਗਿੱਲ ਪੱਤੀ | 400 |
| ਸਮੂਹ ਸਟਾਫ ਸ.ਹਾ.ਸ. ਗਿੱਲ ਪੱਤੀ | 500 |
| ਪ੍ਰਿੰਸੀਪਲ ਅਤੇ ਸਮੂਹ ਸਟਾਫ ਸ.ਸ.ਸ.ਸ. ਸਿਵੀਆਂ | 1100 |
| ਇਕਾਈ ਭੰਗੂ (ਰਾਹੀਂ ਜਸਵੰਤ ਸਿੰਘ ਪਟਵਾਰੀ) | 10000 |
| ਜੀ.ਐਸ.ਐਸ.ਐਸ. ਕੁਸਰ ਸਿਰਸਾ | 1100 |
| ਹਨੂਮਾਨ ਦਾਸ ਗਰੱਰਾ ਚੋਰਮਾਰ | 100 |
| ਭਾਈ ਗੁਰਪਾਲ ਸਿੰਘ ਹੈਡ ਗ੍ਰੰਥੀ ਚੋਰਮਾਰ | 100 |
| ਇਕਾਈ ਕਾਲਾਂਵਾਲੀ ਸਿਰਸਾ | 1000 |
| ਸਮੂਹ ਸਟਾਫ ਸ.ਸ.ਸ.ਸ. ਡੱਬਵਾਲੀ | 1000 |
| ਬਲਰਾਜ ਸਿੰਘ - ਮੋੜ ਮੰਡੀ (ਆਪਣੇ ਬੇਟੇ ਅਮਰਿੰਦਰ ਸਿੰਘ ਦੀ ਸ਼ਾਦੀ ਤੇ) | 500 |
| ਮੁੱਖ ਅਧਿਆਪਕ ਅਤੇ ਸਮੂਹ ਸਟਾਫ ਸ.ਹਾ.ਸ. ਦੇਸੂ ਮਲਕਾਣਾ (ਸਿਰਸਾ) | 1100 |
| ਸਮੂਹ ਸਟਾਫ ਸ.ਹਾ.ਸ. ਮਲਕਾਣਾ (ਤਲਵੰਡੀ ਸਾਬੋ) | 500 |
| ਹਰਵਿੰਦਰ ਸਿੰਘ ਰੋਪੜ | 500 |
| ਰਵੀਦਾਸ ਭਗਤ ਨੌਜਵਾਨ ਸਭਾ ਚੱਕ ਰਾਮ ਸਿੰਘ ਵਾਲਾ | 1000 |
| ਸਮੂਹ ਸਟਾਫ ਸ.ਸ.ਸ. ਮਲੱਕੇ | 950 |
| ਸਮੂਹ ਸਟਾਫ ਸ.ਹਾ.ਸ. ਢਿਲਵਾ ਕਲਾਂ | 500 |
| ਪ੍ਰਿੰਸੀਪਲ ਅਤੇ ਸਮੂਹ ਸਟਾਫ ਸ.ਸ.ਸ.ਸ. ਪਿੰਡ ਸੇਖਾਂ | 500 |
| ਸਮੂਹ ਸਟਾਫ ਸ.ਹਾ.ਸ. ਹਰੀਗੜ੍ਹ | 1100 |
| ਸਮੂਹ ਸਟਾਫ ਸ.ਹਾ.ਸ. ਭੱਠਲਾ | 800 |
| ਪ੍ਰਿੰਸੀਪਲ ਅਤੇ ਸਮੂਹ ਸਟਾਫ ਸ.ਸ.ਸ.ਸ. ਦਾਨਗੜ੍ਹ | 1100 |



# ਬ੍ਰਹਿਮੰਡ ਯਾਤਰਾ

## ਪਲੂਟੋ ਦੀ ਹਾਰ

**ਡਾ. ਅਵਤਾਰ ਸਿੰਘ ਢੀਂਡਸਾ**



ਸਾਥੀਓ ਚੰਨ, ਸ਼ੁੱਕਰ, ਬੁੱਧ, ਸੂਰਜ, ਮੰਗਲ, ਐਸਟਰੋਆਇਡ ਪੱਟੀ , ਬ੍ਰਹਿਸਪਤੀ, ਸ਼ਨੀ, ਯੂਰੇਨਸ ਅਤੇ ਨੈਪਚੂਨ ਗ੍ਰਹਿਆਂ ਦੀ ਯਾਤਰਾ ਅਸੀਂ ਕਰ ਚੁੱਕੇ ਹਾਂ।ਇਹ ਗ੍ਰਹਿ ਜ਼ੋਤਿਸ਼ੀਆਂ ਦੀਆਂ ਸਾਰੀਆਂ ਕੂਟ-ਚਾਲਾਂ ਦੇ ਹੀਰੋ ਹਨ ।ਆਓ ਹੁਣ ਸੂਰਜ ਦੇ ਬਾਕੀ ਪਰਿਵਾਰ ਬਾਰੇ ਜਾਣਕਾਰੀ ਲੈਣ ਲਈ ਅਸੀਂ ਉਡਾਰੀ ਮਾਰੀਏ, ਇਸ ਦੇ ਹੋਰ ਪਰਿਵਾਰਕ ਮੈਂਬਰਾਂ ਵੱਲ । ਗ੍ਰਹਿਆਂ ਤੋਂ ਅੱਗੇ ਕੀ ਹੈ ? ਪ੍ਰੰਤੂ ਨੈਪਚੂਨ ਦੀ ਗ੍ਰਹਿ-ਖਿੱਚ ਤੋਂ ਬਚ ਕੇ ਨਿਕਲਣ ਲਈ ਸਾਡੇ ਪੁਲਾੜੀ ਜ਼ਹਾਜ ਨੂੰ 1 ਸੈਕਿੰਡ ਵਿੱਚ 21 ਤੋਂ ਵੱਧ ਕਿਲੋਮੀਟਰ ਤਹਿ ਕਰਨੇ ਪੈਣਗੇ ।ਨੈਪਚੂਨ ਤੋਂ ਅੱਗੇ ਅਸੀਂ ਪਹੁੰਚਾਂਗੇ ਸਾਡੇ ਸੂਰਜ ਪਰਿਵਾਰ ਦੇ ਇੱਕ ਬਹੁਤ ਹੀ




ਦਿਲਚਸਪ ਮੈਂਬਰ ਕੋਲ ... ਜਿਸ ਦੀ ਕਹਾਣੀ ਆਪਣੇ ਆਪ ਵਿਚ ਇੱਕ ਦੁਖਾਂਤ ਵੀ (tragedy) ਹੈ ....ਜਿਸਨੇ 76 ਸਾਲ ਸਾਰੀ ਦੁਨੀਆਂ ਨੂੰ ਚੱਕਰ ਵਿਚ ਪਾਈ ਰੱਖਿਆ।ਕਹਾਣੀ ਕੁੱਝ ਇਸ ਤਰ੍ਹਾਂ ਹੈ ਕਿ ਕੁਝ ਸਾਲ ਪਹਿਲਾਂ(2006 ਤੱਕ) ਸਾਡੇ ਸੂਰਜੀ ਪਰਿਵਾਰ ਦੇ 9 ਗ੍ਰਹਿ ਸਨ। ਸਭ ਤੋਂ ਦੂਰ ਅਤੇ ਛੋਟਾ-ਭਾਵ ਨੌਵਾਂ ਗ੍ਰਹਿ ਸੀ- ਪਲੂਟੋ। ਪਰ ਅਕਾਰ ਵਿੱਚ ਤਾਂ ਇਹ ਆਪਣੇ ਚੰਦ ਤੋਂ ਵੀ ਛੋਟਾ ਹੈ ਅਤੇ ਸੂਰਜ ਨਾਲ ਇਸਦੇ ਗ੍ਰਹਿ ਪੱਥ ਦਾ ਝੁਕਾਅ, ਸਾਰੇ ਗ੍ਰਹਿਆਂ ਤੋਂ ਜਿਆਦਾ ਭਾਵ 17 ਦਰਜੇ ਹੈ। ਇਹਨਾਂ ਕਾਰਨਾਂ ਨੇ ਪਲੂਟੋ ਨੂੰ ਇੱਕ ਅਜੀਬ ਕਿਸਮ ਦਾ ਗੋਲਾ ਬਣਾ ਦਿੱਤਾ ਹੈ।ਇਸਨੂੰ ਨੰਗੀ ਅੱਖ ਭਾਵ ਦੂਰਬੀਨ ਤੋਂ ਬਿਨਾਂ ਨਹੀਂ ਦੇਖਿਆ ਜਾ ਸਕਦਾ। ਫਿਰ ਤੁਹਾਡਾ ਸਵਾਲ ਉਹੀ ਹੋਵੇਗਾ ਕਿ ਪਲੂਟੋ ਦੀ ਖੋਜ ਕਿਸਨੇ ਅਤੇ ਕਦੋਂ ਕੁ ਕੀਤੀ? ਪਲੂਟੋ ਨੂੰ ਅਮਰੀਕਾ ਦੇ ਸ਼ੌਕੀਆ ਤਾਰਾ-ਵਿਗਿਆਨੀ "ਕਲਾਈਡ ਟੋਮਬੋਹ (Clyde Tombaugh) " ਨੇ ਸੰਨ 1930 ਵਿੱਚ ਲੱਭਿਆ ਸੀ। "ਅੰਤਰਰਾਸ਼ਟਰੀ ਤਾਰਾ-ਵਿਗਿਆਨ ਯੂਨੀਅਨ" ਨੇ ਇਸਨੂੰ ਅਧਿਕਾਰਤ ਤੌਰ ਤੇ ਨੌਵਾਂ ਗ੍ਰਹਿ ਮੰਨ ਲਿਆ ਸੀ।

ਸਾਥੀਓ ਤੁਸੀਂ ਸੋਚਦੇ ਹੋਵੋਗੇ ਕਿ ਪਲੂਟੋ ਨਾਮ ਕੁਝ ਅਜੀਬ ਜਿਹਾ ਹੈ। ਇਸਦਾ ਦਾ ਨਾਮ ਪਲੂਟੋ ਕਿਸਨੇ ਰੱਖਿਆ ਸੀ?

ਇੰਗਲੈਂਡ ਵਿੱਚ ਔਕਸਫੋਰਡ ਵਿੱਚ "ਵੈਨੀਸ਼ੀਆ ਬਰਨੀ" ਨਾਂ ਦੀ ਇੱਕ ਗਿਆਰਾ ਸਾਲਾਂ ਦੀ ਲੜਕੀ ਨੇ ਇਸ ਦਾ ਨਾਮ ਪਲੂਟੋ ਰੱਖਿਆ। ਇਸ ਦਾ ਅਧਾਰ ਸੀ, ਯੂਨਾਨੀ ਮਿਥਿਹਾਸਕ ਦੇਵਤਾ "ਹੇਡਜ" ਜਿਸ ਨੂੰ ਕੇ "ਜੁਰਮ" ਦੀ ਦੁਨੀਆਂ ਦਾ ਦੇਵਤਾ ਮੰਨਿਆ ਜਾਂਦਾ ਹੈ। ਗ੍ਰਹਿ... ਅਤੇ ਜੁਰਮ ਦੀ ਦੁਨੀਆਂ ਦਾ ਦੇਵਤਾ... ਸਮਝ ਨਹੀਂ ਆਉਂਦਾ ਕਿ ਗ੍ਰਹਿਆਂ ਦੇ ਨਾਲ ਮਾੜੇ ਨਾਮ ਹੀ ਕਿਉਂ ਜੋੜੇ ਗਏ? ਜੋਤਿਸ਼ੀਆਂ ਅਨੁਸਾਰ ਗ੍ਰਹਿ ਤਾਂ ਹੁੰਦੇ ਹੀ ਮਾੜੇ ਨੇ। ਇੰਝ ਲੋਕਾਂ ਦੀ ਸੋਚ ਹਾਲੀਂ ਵਿਗਿਆਨਕ ਨਹੀਂ ਬਣੀ ਸੀ ।


Clyde Tombaugh

ਪਹਿਲੀ ਗੱਲ ਤਾਂ ਇਹ ਕਿ ਪਲੂਟੋ ਹੁਣ ਗ੍ਰਹਿਆਂ ਦੀ ਸ਼੍ਰੇਣੀ ਵਿੱਚ ਨਹੀਂ ਆਉਂਦਾ। ਦੂਜੇ ਤੁਸੀਂ ਸੋਚਦੇ ਹੋ, ਕਿ ਗ੍ਰਹਿਆਂ ਦਾ ਪ੍ਰਭਾਵ ਦੱਸਣ ਵਾਲੇ ਜੋਤਸ਼ੀ ਬਹੁਤ ਪੜ੍ਹੇ ਲਿਖੇ ਹੁੰਦੇ ਨੇ। ਗਲਤ ਫਹਿਮੀ ਵਿੱਚ ਨਾ ਰਹਿਣਾ।ਕਈ ਤਾਂ ਤੁਹਾਡੇ ਤੋਂ ਵੀ ਘੱਟ ਜਮਾਤਾਂ ਪਾਸ ਹੋਣਗੇ।ਇੰਨਾ ਹੀ ਕਾਫੀ ਨਹੀਂ... ਇੱਕ ਪੰਜ ਜਮਾਤਾਂ ਪੜ੍ਹੇ

ਜੋਤਸ਼ੀ ਕੋਲ ਤਾਂ ਵਿਗਿਆਨ ਦੀਆਂ ਐਮ.ਐਸ.ਸੀ. ਅਤੇ ਪੀ.ਐਚ.ਡੀ. ਡਿਗਰੀਆਂ ਵਾਲੇ ਲੋਕ ਵੀ ਪੁੱਛਿਆ ਲੈਣ ਜਾਂਦੇ ਨੇ।

ਪਰ ਉਹ ਕਿਓ ? ਕੀ ਜ਼ੋਤਿਸ਼ ਵਿਗਿਆਨ ਹੈ ? ਨਹੀਂ, ਸਿਰਫ਼ ਇਸ ਲਈ ਕਿ ਉਹਨਾਂ ਨੂੰ ਗ੍ਰਹਿਆਂ ਦੀ ਅਸਲੀਅਤ ਬਾਰੇ ਹੀ ਪਤਾ ਨਹੀਂ। ਸੋ ਦੋਸਤੋ ... ਤੁਸੀਂ ਫਿਕਰ ਨਾ ਕਰੋ, ਹੌਲੀ-ਹੌਲੀ ਬ੍ਰਹਿਮੰਡ ਦੀ ਪ੍ਰਕ੍ਰਿਆ ਸਮਝਦੇ ਜਾਓ... ਅਤੇ ਨਿਡਰ ਬਣਦੇ ਜਾਓ। ਹੁਣ ਕਿਉਂਕਿ ਪਲੂਟੋ ਤੋਂ ਗ੍ਰਹਿ ਦੀ ਪਦਵੀਂ ਖੋਹ ਲਈ ਗਈ ਹੈ। ਇਸ ਤੋਂ ਡਰਨ ਦੀ ਕੀ ਲੋੜ?

ਸੂਰਜ ਤੋਂ ਦੂਰੀ .....ਪਲੂਟੋ ਸੂਰਜ ਤੋਂ ਕਿੰਨੀ ਕੁ ਦੂਰੀ ਉੱਪਰ ਚੱਕਰ ਲਗਾ ਰਿਹਾ ਹੈ? ਇਹ ਸੂਰਜ ਤੋਂ 7,376,124,302 ਕਿਲੋਮੀਟਰ ਦੂਰ ਚਲਾ ਜਾਂਦਾ ਹੈ ਅਤੇ ਅੰਡਾਕਾਰ ਪਥ ਉੱਪਰ ਘੁੰਮਦਾ ਕਦੇ 4,436,756,954 ਕਿਲੋਮੀਟਰ ਦੀ ਦੂਰੀ ਤੇ ਘੁੰਮਦਾ ਹੈ। ਇੱਕ ਹੋਰ ਗਿਣਤੀ ਅਨੁਸਾਰ .... ਸੂਰਜ ਤੋਂ ਪ੍ਰਿਥਵੀ ਦੀ ਦੂਰੀ ਨੂੰ 1 ਖਗੋਲੀ ਇਕਾਈ ਮੰਨਿਆ ਗਿਆ, ਪਲੂਟੋ ਇਸ ਦੂਰੀ ਦੇ ਲਗਭਗ 40 ਗੁਣਾ ਦੂਰ ਹੈ ਅਤੇ ਇਹ ਸੂਰਜ ਦੁਆਲੇ ਆਪਣਾ ਇੱਕ ਚੱਕਰ ਧਰਤੀ ਦੇ 247.92065 ਸਾਲ ਭਾਵ ਲਗਭਗ 248 ਸਾਲਾਂ 'ਚ ਪੂਰਾ ਕਰਦਾ ਹੈ।ਪਲੂਟੋ ਨੈਪਚੂਨ ਤੋਂ ਬਾਹਰ ਨੌਵੇ ਸਥਾਨ ਉੱਪਰ ਘੁੰਮ ਰਿਹਾ ਹੈ... ਚਲੋ ਚਲਦੇ ਹਾਂ ਇਸ ਅਜ਼ੀਬੋ ਗਰੀਬ ਗ੍ਰਹਿ ਵੱਲ ... ਨੈਪਚੂਨ ਤੋਂ ਜੇਕਰ ਸਾਡਾ ਪੁਲਾੜੀ ਜ਼ਹਾਜ ਇੱਕ ਸੈਕਿੰਡ ਵਿੱਚ 12 ਕਿਲੋਮੀਟਰ ਦੂਰੀ ਤੈਅ ਕਰੇ ਤਾਂ ਵੀ ਸਾਨੂੰ ਪਲੂਟੋ ਕੋਲ ਪਹੁੰਚਦਿਆਂ 8.5 ਮਹੀਨੇ ਲੱਗ ਜਾਣਗੇ।

ਸਾਥੀਓ , ਰੁਕੋ ਰੁਕੋ।ਇਹ ਗੱਲ ਕਿਧਰੇ ਦੱਸਣੀ ਰਹਿ ਨਾ ਜਾਵੇ ਕਿ ਪਲੂਟੋ ਨੈਪਚੂਨ ਤੋਂ ਬਾਹਰ ਨੌਵੇਂ ਸਥਾਨ ਉੱਪਰ ਹਮੇਸਾਂ ਨਹੀਂ ਘੁੰਮਦਾ। ਇਹ ਆਪਣਾ ਸਥਾਨ ਬਦਲਦਾ ਰਹਿੰਦਾ ਹੈ? ਇਹੀ ਤਾਂ ਕੁਝ ਗੱਲਾਂ ਨੇ... ਜਿਨ੍ਹਾਂ ਕਰਕੇ ਪਲੂਟੋ ਨੂੰ ਗ੍ਰਹਿ ਮੰਨਣ ਉੱਪਰ ਸ਼ੰਕੇ ਖੜੇ ਹੋਏ। ਅਸਲ ਵਿੱਚ ਪਲੂਟੋ ਆਪਣੇ 248 ਸਾਲਾਂ ਦੇ ਚੱਕਰ ਵਿੱਚੋਂ ਵੀਹ ਸਾਲ ਲਈ ਅੱਠਵੇਂ ਸਥਾਨ ਉੱਪਰ ਘੁੰਮਦਾ ਹੈ!!! ਇਹ ਹੈਰਾਨੀ ਵਾਲੀ ਗੱਲ ਤਾਂ ਸਾਡੀਆਂ ਦਸਵੀਂ ਤੱਕ ਦੀਆਂ ਵਿਗਿਆਨ ਦੀਆਂ ਕਿਤਾਬਾਂ ਵਿੱਚ ਵੀ ਦਰਜ ਨਹੀਂ ਹੈ ਕਿ ਪਲੂਟੋ ਅੱਠਵੇਂ ਅਤੇ ਨੈਪਚੂਨ ਨੌਵੇਂ ਸਥਾਨ ਉੱਪਰ ਚਲਾ ਜਾਂਦਾ ਹੈ!!! ਦੋਸਤੋ ਹੈਰਾਨੀ ਵੱਲ ਗੱਲ ਨਹੀਂ ਇਹ ਸੱਚ ਹੈ ਕਿ ਸੰਨ 1979 ਤੋਂ 1999 ਤੱਕ ਪਲੂਟੋ ਅੱਠਵੇਂ ਸਥਾਨ ਉੱਪਰ ਚਲਦਾ ਰਿਹਾ। ਭਾਵ ਇਸ ਦਾ ਗ੍ਰਹਿਪੱਥ ਇੰਨਾ ਜਿਆਦਾ ਅੰਡਾਕਾਰ ਜਾਂ ਲੰਬੂਤਰਾ ਹੈ... ਕਿ ਇਹ 20 ਸਾਲ ਲਈ... ਨੈਪਚੂਨ ਦੇ ਮੁਕਾਬਲੇ ਸੂਰਜ ਦੇ ਨੇੜੇ ਹੁੰਦਾ ਹੈ ਅਤੇ ਇੰਝ ਪਲੂਟੋ ਆਪਣੀਆਂ ਗ੍ਰਹਿ ਹੋਣ ਦੀਆਂ ਕੁੱਝ ਸ਼ਰਤਾਂ ਗੁਆਉਂਦਾ ਗਿਆ। ਇੱਕ ਹੋਰ ਗੱਲ ਸੀ, ਜਿਸ ਕਾਰਨ ਪਲੂਟੋ ਬਾਕੀ ਗ੍ਰਹਿਆਂ ਤੋਂ ਵੱਖਰਾ ਹੈ? ਇਸ ਦਾ ਅਕਾਰ ਸਾਡੇ ਕੁਦਰਤੀ ਉਪ-ਗ੍ਰਹਿ ਚੰਦ ਤੋਂ ਵੀ ਛੋਟਾ ਹੈ!!! ਪਰ ਇਹ ਗ੍ਰਹਿਆਂ ਦੀ ਕਤਾਰ ਵਿੱਚ ਬੈਠਾ ਰਿਹਾ ਹੈ?

ਆਓ ਦੋਸਤੋ, ਚਲਦੇ ਹਾਂ ਪਲੂਟੋ ਦੇ ਨੇੜੇ... ਵੇਖੋ




ਇਸਦਾ ਵਾਯੂਮੰਡਲ ਬਹੁਤ ਹੀ ਪਤਲਾ ਹੈ । ਕਾਰਨ ਪੁੱਛਦੇ ਹੋ....ਸੁਣੋ। ਜਰਾ ਸੋਚੋ ਕਿ ਦਸੰਬਰ, ਜਨਵਰੀ ਦੇ ਠੰਢੇ ਮਹੀਨਿਆਂ ਦੌਰਾਨ ਸਾਡੀ ਪ੍ਰਿਥਵੀ ਦੇ ਵਾਯੂਮੰਡਲ ਵਿੱਚੋਂ ਜੇਕਰ ਸਾਰੀਆਂ ਗੈਸਾਂ ਹੀ ਠੋਸ ਬਣ ਕੇ ਧਰਤੀ ਉੱਪਰ ਡਿੱਗ ਜਾਣ ਤਾਂ ਕੀ ਹੋਵੇਗਾ? ਵਾਯੁਮੰਡਲ ਪਤਲਾ ਹੁੰਦਾ ਹੁੰਦਾ ਖਤਮ ਹੀ ਹੋ ਜਾਵੇਗਾ ।ਫਿਰ ਅਸੀਂ ਕਿੱਥੋਂ ਸਾਹ ਲਵਾਂਗੇ?ਅਤੇ ਸਾਨੂੰ ਸੂਰਜ ਦੀਆਂ ਕਿਰਨਾਂ ਤੋਂ ਕੌਣ ਬਚਾਏਗਾ। ਸੱਚਮੁੱਚ ਪਰਲੋਂ ਆ ਜਾਵੇਗੀ। ।ਪਲੂਟੋ ਦੇ ਵਾਤਾਵਰਣ ਬਾਰੇ ਸੱਚ ਹੀ ਅਜਿਹੀ ਇੱਕ ਅਜੀਬ ਗੱਲ ਹੈ?

ਪਹਿਲੀ ਗੱਲ ਕਿ ਪਲੂਟੋ ਚੱਟਾਨ ਅਤੇ ਬਰਫ ਦਾ ਹੀ

ਬਣਿਆ ਹੋਇਆ ਹੈ। ਇਸ ਦੇ ਤਲ ਉੱਪਰ ਜੰਮੀ ਹੋਈ ਨਾਈਟਰੋਜਨ ਅਤੇ ਮੀਥੇਨ ਗੈਸ ਹੈ, ਜਿਸ ਨੂੰ ਮਾਰਸ਼ ਗੈਸ ਵੀ ਕਿਹਾ ਜਾਂਦਾ ਹੈ। ਜਦੋਂ ਪਲੂਟੋ ਸੂਰਜ ਤੋਂ ਦੂਰ ਚਲਾ ਜਾਂਦਾ ਹੈ ਤਾਂ ਇਸਦੇ ਪਤਲੇ ਹਲਕੇ ਵਾਯੂਮੰਡਲ ਦੀਆਂ ਗੈਸਾਂ ਜੰਮ ਕੇ ਠੋਸ ਹੋ ਕੇ ਇਸ ਦੀ ਸਤਾਹ ਉੱਪਰ ਡਿੱਗ ਜਾਂਦੀਆਂ ਹਨ। ਉਦੋਂ ਪਲੂਟੋ ਵਾਯੂਮੰਡਲ ਰਹਿਤ ਹੋ ਜਾਂਦਾ ਹੈ ਅਤੇ ਜਦੋਂ ਇਹ ਸੂਰਜ ਦੇ ਨਜ਼ਦੀਕ ਆਉਂਦਾ ਹੈ, ਜੰਮੀਆਂ ਹੋਈਆਂ ਗੈਸਾਂ ਦੁਬਾਰਾ ਵਾਯੂਮੰਡਲ ਬਣਾ ਦਿੰਦੀਆਂ ਹਨ। ਸਚੁਮੱਚ ਇੱਕ ਅਜੀਬ ਜਿਹਾ ਪੁਲਾੜੀ ਪਿੰਡ ਹੈ।

ਸਾਥੀਓ , ਵੇਖੋ ਪਲੂਟੋ ਦੇ ਦੁਆਲੇ ਚੰਦ ਵੀ ਚੱਕਰ ਕੱਢ ਰਹੇ ਹਨ। ਔਹ ਵੱਡਾ ਚੰਨ "ਚੈਰੋਨ" ਪਲੂਟੋ ਤੋਂ ਅਕਾਰ 'ਚ ਅੱਧਾ ਹੈ ਅਤੇ ਹੱਬਲ ਪੁਲਾੜ ਦੂਰਬੀਨ ਨੇ ਸੰਨ-2005 ਵਿੱਚ ਇਸਦੇ ਔਹ ਦੋ ਛੋਟੇ ਚੰਨ "ਨਿਕਸ ਅਤੇ ਹਾਈਡਰਾ" ਨੂੰ ਲੱਭ ਲਿਆ।ਅਮਰੀਕਾ ਦੀ ਪੁਲਾੜੀ ਦੂਰਬੀਨ 'ਨੀਊ ਹੋਰਾਈਜ਼ਨ' ਨੇ ਜਨਵਰੀ 27, 2015 ਅਤੇ ਫ਼ਰਵਰੀ 8,2015 ਵਿਚਕਾਰ ਇਹਨਾਂ ਦੀਆਂ ਨਵੀਆਂ ਤਸਵੀਰਾਂ ਖਿੱਚ ਕੇ ਭੇਜੀਆਂ ਹਨ।

ਦੋਸਤੋ, ਪਲੂਟੋ ਨੂੰ 1930 ਵਿਚ ਲੱਭਿਆ ਗਿਆ ਸੀ ਅਤੇ ਸੰਨ-2005 ਨੂੰ ਇਸਦੇ 75 ਸਾਲਾਂ ਜਸ਼ਨ ਮਨਾਏ ਜਾ ਰਹੇ ਸਨ ਕਿ ਇਸੇ ਦੌਰਾਨ ਨਵੀਂ ਦੂਰਬੀਨ ਅਤੇ ਕੰਪਿਊਟਰ ਤਕਨੀਕ ਨੇ ਇਸ ਲਈ ਖਤਰੇ ਖੜੇ ਕਰ ਦਿੱਤੇ।ਤੁਸੀਂ ਜਰੂਰ ਸੋਚਦੇ ਹੋਵੇਗੇ ਕਿ ਇਹ ਕੀ ਗੱਲ ਕਰ ਦਿੱਤੀ। ਇੰਨਾ ਵੱਡਾ ਗ੍ਰਹਿ!!! ਜੋ ਜ਼ੋਤਿਸ਼ ਅਨੁਸਾਰ ਲੋਕਾਂ ਲਈ ਖਤਰਾ ਖੜਾ ਕਰ ਸਕਦੈ... ਉਸ ਲਈ ਇੱਕ ਨਿੱਕੀ ਜਿਹੀ ਦੂਰਬੀਨ ਜਾਂ ਕੰਪਿਊਟਰ ਕਿਵੇਂ ਖਤਰਾ ਬਣ ਸਕਦੇ ਨੇ?

ਗੱਲ ਛੋਟੇ ਜਾਂ ਵੱਡੇ ਹੋਣ ਦੀ ਨਹੀਂ। ਗੱਲ ਤਾਂ ਸਚਾਈਆਂ ਦੇ ਸਾਹਮਣੇ ਆਉਣ ਦੀ ਹੈ।

ਪਲੂਟੋ ਦੀ ਗ੍ਰਹਿ ਵਾਲੀ ਪਦਵੀ ਲਈ ਸਭ ਤੋਂ ਵੱਡਾ ਖਤਰਾ ਬਣਿਆ "ਐਰਿਸ", ਜਿਸ ਨੂੰ 2003 4B313 ਵੀ ਕਿਹਾ ਗਿਆ। ਪਰ ਇਸ ਖੋਜ ਬਾਰੇ ਐਲਾਨ 29 ਜੁਲਾਈ 2005 ਨੂੰ ਕੀਤਾ ਗਿਆ। ਇਸ ਦਾ ਅਕਾਰ ਪਲੂਟੋ ਤੋਂ ਵੀ ਵੱਡਾ ਹੈ। ਬੱਸ ਕਹਾਣੀ ਸ਼ੁਰੂ ਹੋ ਗਈ ਕਿ "ਦਸਵਾਂ ਗ੍ਰਹਿ" ਵੀ ਲੱਭ ਲਿਆ ਗਿਆ।




ਫੇਰ ਪਲੂਟੋ ਦੀ ਹਾਲਤ ਤਾਂ ਐਸਟਰੋ ਆਇਡ ਪੱਟੀ ਦੇ "ਸੀਰੇਸ਼" (Ceres) ਵਰਗੀ ਹੋ ਗਈ। ਕਿਉਂਕਿ ਬ੍ਰਹਿਸਪਤੀ ਅਤੇ ਮੰਗਲ ਵਿਚਕਾਰ Ceres ਨਾਲ ਹਜ਼ਾਰਾਂ ਹੋਰ "ਐਸਟਰੋਆਇਡ" ਵੀ ਘੁੰਮ ਰਹੇ ਹਨ।ਬਿਲਕੁਲ ਇਸੇ ਤਰ੍ਹਾਂ, ਹੁਣ ਕੂਪਰ ਪੱਟੀ ਵਿੱਚ ਇਕੱਲਾ ਪਲੂਟੋ ਨਹੀਂ ਸਗੋਂ ਇਸ ਤੋਂ ਵੱਡੇ ਛੋਟੇ ਹੋਰ ਪੁਲਾੜੀ ਪਿੰਡ ਵੀ ਘੁੰਮ ਰਹੇ ਨੇ।ਅਮਰੀਕਨ ਪੁਲਾੜ ਵਿਗਿਆਨੀ 'ਨੀਲ ਡੀ ਗੈਸੇ ਟਾਈਸਨ' ਅਤੇ 'ਮਾਈਕ ਬਰਾਊਨ' ਪਹਿਲੇ ਵਿਗਿਆਨੀ ਹਨ ਜਿਹਨਾਂ ਨੇ ਪਲੂਟੋ ਨੂੰ ਗ੍ਰਹਿ ਮੰਨਣ ਤੋਂ ਇਨਕਾਰ ਕੀਤਾ । ਹਾਸੇ ਵਿੱਚ ਉਹਨਾਂ ਨੂੰ ਪਲੂਟੋ-ਗ੍ਰੀਹ ਦੇ ਕਾਤਲ ਵੀ ਕਿਹਾ ਜਾਂਦਾ ਹੈ ਕਿਉਂਕਿ ਉਨਾਂ ਦੀਆਂ ਦਲੀਲਾਂ ਨੇ ਪਲੂਟੋ ਬਾਰੇ ਇੱਕ ਗੰਭੀਰ ਚਰਚਾ ਨੂੰ ਸੁਰੂ ਕੀਤਾ ਸੀ ਇਸ ਤੋਂ ਵੀ ਅੱਗੇ ਸੁਣੋ... ਸਾਡੇ ਸੂਰਜੀ ਪਰਿਵਾਰ ਤੋਂ ਇਲਾਵਾ ਬ੍ਰਹਿਮੰਡ ਵਿੱਚ ਹੋਰ "ਤਾਰਿਆਂ" ਦੁਆਲੇ ਵੀ ਇੱਕਾ-ਦੁੱਕਾ ਗ੍ਰਹਿ ਘੁੰਮ ਰਹੇ ਨੇ। ਉਹਨਾਂ ਤਾਰਿਆਂ ਨੂੰ ਵੀ ਸੂਰਜ ਹੀ ਕਿਹਾ ਜਾਣ ਲੱਗ ਪਿਆ। ਹੁਣ ਇੱਕ ਨਵੇਂ ਪ੍ਰਸ਼ਨ ਨੇ ਜਨਮ ਲਿਆ... ਕਿ ਗ੍ਰਹਿ ਦੀ ਪਰਿਭਾਸ਼ਾ ਕੀ ਹੋਵੇ?

ਮਤਲਬ ਕਿ ਕਿਹੋ ਜਿਹੇ ਪੁਲਾੜੀ ਪਿੰਡ ਨੂੰ ਗ੍ਰਹਿ ਮੰਨਿਆ ਜਾਵੇ ਅਤੇ ਕਿਹੋ ਜਿਹੇ ਨੂੰ ਨਹੀਂ। ਤਾਰਾ ਵਿਗਿਆਨੀ ਵੱਲੋਂ ਮੰਗ ਉਠੀ ਕਿ ਕੁਝ ਮਾਪ-ਦੰਡ ਤੈਅ ਹੋਣੇ ਚਾਹੀਦੇ ਹਨ।ਸਾਥੀਓ, ਜ਼ੋਤਿਸ਼ੀਆਂ ਲਈ ਆਹ ਨਵੀਂ ਗੱਲ ਸੁਣਨ 'ਚ ਆ ਗਈ... ਕਿ ਕਿਹੜਾ ਗ੍ਰਹਿ ਹੈ ਅਤੇ ਕਿਹੜਾ ਨਹੀਂ?... ਇਸ ਦਾ ਫੈਸਲਾ ਧਰਤੀ ਦੇ ਮਨੁੱਖ ਕਰਨਗੇ।ਉਂਝ ਤਾਂ ਜੋਤਿਸ਼ ਦੇ ਹਿਸਾਬ ਨਾਲ... ਉਹ ਹਰੇਕ ਪੁਲਾੜੀ ਪਿੰਡ ਗ੍ਰਹਿ ਹੀ ਹੈ... ਜਿਸ ਦਾ ਧਰਤੀ ਦੇ ਵਸਨੀਕਾਂ ਉੱਪਰ ਮਾੜਾ ਅਸਰ ਹੁੰਦਾ ਹੋਵੇ।

ਜੋਤਿਸ਼ੀ ਇਹ ਫੈਸਲਾ ਕਰ ਨਹੀਂ ਸਕਦੇ... ਕਿਉਂਕਿ ਉਹਨਾਂ ਨੇ ਤਾਂ ਇਹਨਾਂ ਗ੍ਰਹਿਆਂ ਨੂੰ ਵੇਖਿਆ ਤੱਕ ਨਹੀਂ।ਹਾਂ... ਜਿਹਨਾਂ ਨੇ ਵੇਖਿਆ ਹੈ... ਭਾਵ ਤਾਰਾ-ਵਿਗਿਆਨੀ ਹੀ ਫੈਸਲਾ ਕਰਨ ਕਿ ਕਿਸ ਪੁਲਾੜੀ ਪਿੰਡ ਨੂੰ ਗ੍ਰਹਿ ਕਿਹਾ ਜਾਵੇ ਜਾਂ ਨਹੀਂ।ਹਾਲਾਤ ਇਹ ਬਣ ਗਏ ਕਿ ਜਦੋਂ ਵੀ ਕਦੇ ਕੋਈ ਨਵੇਂ ਪੁਲਾੜੀ ਪਿੰਡ ਦੀ ਖੋਜ ਹੋਈ ਸਭ ਤੋਂ ਪਹਿਲਾਂ ਪ੍ਰਸ਼ਨ ਇਹੀ ਪੁੱਛਿਆ ਜਾਂਦਾ ਹੈ ਕਿ ਇਹ ਪਲੂਟੋ ਤੋਂ ਵੱਡਾ ਹੈ ਜਾਂ ਛੋਟਾ। ਸੋ "ਸੇਧਨਾ" ਤੱਕ ਤਾਂ ਕੋਈ ਮੁਸਕਿਲ ਖੜੀ ਨਾ ਹੋਈ... ਕਿਉਂਕਿ ਇਹ ਪਲੂਟੋ ਤੋਂ ਛੋਟੇ ਸਨ। ਪਰ "ਏਰਿਸ" ਜਿਹੜਾ ਪਲੂਟੋ ਤੋਂ ਦੂਰ ਹੈ ਅਤੇ ਇਸ ਤੋਂ ਅਕਾਰ ਵਿੱਚ ਵੱਡਾ ਹੈ... ਇਸਨੇ ਗ੍ਰਹਿ ਦੀ ਪਰਿਭਾਸ਼ਾ ਬਾਰੇ ਵਾਦ-ਵਿਵਾਦ ਖੜਾ ਕਰ ਦਿੱਤਾ।

ਝਗੜੇ ਬਾਰੇ ਮੈਂ ਤੁਹਾਨੂੰ ਕੁਝ ਉਦਾਹਰਣ ਦੇ ਦਿਆਂ...... "ਚਮਗਿੱਦੜ ਉਡ ਸਕਦੇ ਹਨ-ਪਰ ਉਹ ਪੰਛੀ ਨਹੀਂ ਹੁੰਦੇ" ਇਹ ਦੁਧਾਰੂ ਭਾਵ ਦੁੱਧ ਦੇਣ ਵਾਲੇ ਹੁੰਦੇ ਨੇ। "ਵੇਲ੍ਹ ਸਮੁੰਦਰ 'ਚ ਰਹਿੰਦੀ ਹੈ... ਪਰ ਇਹ ਮੱਛੀ ਨਹੀਂ ਸਗੋਂ ਇਹ ਵੀ ਦੁਧਾਰੂ ਹੈ"। "ਪੈਂਗੁਇਨ ਹਵਾ 'ਚ ਉਡ ਨਹੀਂ ਸਕਦੇ... ਪਰ ਇਹ ਪੰਛੀ ਨੇ"। ਇਹ ਫੈਸਲਾ ਕੀਤਾ ਵਿਗਿਆਨੀਆਂ ਨੇ। ਕਿਉਂਕਿ ਮਾਂ ਚਮਗਿੱਦੜ ਆਪਣੇ ਬੱਚਿਆਂ ਨੂੰ ਮਨੁੱਖ-ਜਾਤੀ ਵਾਂਗ ਜਨਮ ਦਿੰਦੀ ਹੈ ਜਦੋਂ ਕਿ ਪੰਛੀ ਅੰਡੇ ਦਿੰਦੇ ਹਨ। ਚਮਗਿੱਦੜ ਮਾਂ ਆਪਣੇ ਬੱਚਿਆਂ ਨੂੰ ਦੁੱਧ ਚੁੰਘਾਉਂਦੀ ਹੈ, ਪਰ ਪੰਛੀ ਇੰਝ ਨਹੀਂ ਕਰਦੇ। ਬਸ ਗੁਣਾਂ ਦੇ ਅਧਾਰ ਉੱਪਰ ਹੀ ਚਮਗਿੱਦੜ ਦੁਧਾਰੂ ਹੋਇਆ... ਬੱਸ ਇਸੇ ਤਰ੍ਹਾਂ ਹੀ ਗ੍ਰਹਿ ਕਿਸਨੂੰ ਕਿਹਾ ਜਾਵੇ...... ਇਸ ਦੇ ਵੀ ਕੁਝ ਗੁਣ ਜਾਂ ਮਾਪਦੰਡ ਹੋਣੇ ਚਾਹੀਦੇ ਹਨ। ਜਿਹਨਾਂ ਦੇ ਅਧਾਰ 'ਤੇ ਭਵਿੱਖ ਵਿੱਚ ਕਿਸੇ ਪੁਲਾੜੀ ਪਿੰਡ ਨੂੰ ਗ੍ਰਹਿ ਕਿਹਾ ਜਾਵੇ।

ਗ੍ਰਹਿਆਂ ਦੀ ਪਦਵੀ ਬਾਰੇ ਫੈਸਲਾ ਕਰਨ ਵਾਲੀ ਹੈ "ਅੰਤਰ ਰਾਸ਼ਟਰੀ ਤਾਰਾ ਵਿਗਿਆਨ ਯੂਨੀਅਨ**"। ਜਿਸ ਨੂੰ 1919 ਵਿੱਚ ਸਥਾਪਤ ਕੀਤਾ ਗਿਆ ਸੀ ਅਤੇ ਹੁਣ ਇਸਦੇ 9000 ਮੈਂਬਰ ਹਨ। ਇਸ ਦੀ ਹਰ ਤਿੰਨ ਸਾਲਾਂ ਬਾਅਦ ਮੀਟਿੰਗ ਹੁੰਦੀ ਹੈ। ਜਿਸ ਵਿੱਚ ਨਵੀਆਂ ਖੋਜਾਂ ਬਾਰੇ ਚਰਚਾ ਹੁੰਦੀ ਹੈ। ਇਸ ਦੀ ਜਨਰਲ ਬਾਡੀ ਦੀ (26ਵੀਂ) ਮੀਟਿੰਗ 14 ਤੋਂ 26 ਅਗਸਤ, 2006 ਨੂੰ ਚੈੱਕ ਗਣਰਾਜ ਦੇ ਪਰਾਗ ਸ਼ਹਿਰ ਵਿੱਚ ਹੋਈ ਅਤੇ ਗ੍ਰਹਿ ਦੀ ਨਵੀਂ ਵਿਗਿਆਨਕ ਪਰਿਭਾਸ਼ਾ ਨੂੰ ਮਾਨਤਾ ਦਿੱਤੀ ਗਈ।

**ਅੰਤਰਰਾਸ਼ਟਰੀ ਤਾਰਾ ਵਿਗਿਆਨ ਯੂਨੀਅਨ ਵੱਲੋਂ ਡਾ. ਅਵਤਾਰ ਸਿੰਘ ਢੀਂਡਸਾ ਨੂੰ 'ਅੰਤਰਰਾਸ਼ਟਰੀ ਤਾਰਾ ਵਿਗਿਆਨ ਵਰ੍ਹਾ-2009' ਲਈ ਪੰਜਾਬ ਦੇ ਲੋਕਾਂ ਅਤੇ ਵਿਦਿਆਰਥੀਆਂ ਲਈ ਉਹਨਾਂ ਵੱਲੋਂ ਬ੍ਰਹਿਮੰਡ ਬਾਰੇ ਪੰਜਾਬੀ ਵਿੱਚ ਲਿਖੇ ਗਏ ਰੇਡੀਓ ਲੜੀਵਾਰ "ਗਗਨ ਮੈ ਥਾਲੁ" ਲਈ ਦੋ 'ਪ੍ਰਸ਼ੰਸਾ ਪੱਤਰ' ਦਿੱਤੇ ਗਏ ।ਇਹ ਲੜੀਵਾਰ ਹਰ ਐਤਵਾਰ ਪੰਜਾਬ ਦੇ ਸਾਰੇ ਰੇਡੀਓ ਸਟੇਸ਼ਨਾਂ ਤੋਂ ਪ੍ਰਸਾਰਤ ਹੁੰਦਾ ਰਿਹਾ ।ਸੰਨ 2010 ਵਿੱਚ ਉਹਨਾਂ ਨੂੰ ਯੂਨੀਅਨ ਦੀ ਜਰਮਨੀ ਵਿੱਚ ਹੋਣ ਵਾਲੀ ਵਿਚਾਰ ਗੋਸ਼ਟੀ ਵਿਚ ਹਿੱਸਾ ਲੈਣ ਲਈ ਬਾਕਾਇਦਾ ਸੱਦਾ ਪੱਤਰ ਵੀ ਦਿੱਤਾ ਗਿਆ – ਸੰਪਾਦਕ

ਇਸ ਮੀਟਿੰਗ 'ਚ ਇਹ ਫੈਸਲਾ ਹੋਇਆ... ਕਿ ਉਸ ਪੁਲਾੜੀ ਵਸਤੂ ਨੂੰ ਗ੍ਰਹਿ ਕਿਹਾ ਜਾਵੇਗਾ... ਜੋ ਸੂਰਜ ਦੁਆਲੇ ਘੁੰਮਦੀ ਹੋਵੇ। ਦੂਜਾ ਗੁਣ ਉਸ ਵਿੱਚ ਹੋਵੇ ਕਿ ਉਸਨੇ ਆਪਣੇ ਗਰੂਤਵ ਆਕਰਸ਼ਣ ਸਦਕਾ ਆਪਣੇ ਆਪ ਨੂੰ ਲਗਭਗ ਗੋਲਾਕਾਰ ਬਣਾ ਲਿਆ ਹੋਵੇ। ਤੀਜਾ ਗੁਣ ਜਿਸ ਨੇ ਆਪਣੇ ਗ੍ਰਹਿ ਪਥ ਨੂੰ ਨਜ਼ਦੀਕ ਦੀਆਂ ਭਾਵ ਆਂਢ-ਗੁਆਂਢ ਦੀਆਂ ਸਾਰੀਆਂ ਪੁਲਾੜੀ ਵਸਤਾਂ ਤੋਂ ਸਾਫ਼ ਕਰ ਲਿਆ ਹੋਵੇ।ਪਰ ਜੇਕਰ ਉਸਨੇ ਗ੍ਰਹਿ ਪਥ ਦੇ ਨੇੜੇ ਦੀਆਂ ਵਸਤੂਆਂ ਨੂੰ ਆਪਣੇ ਵਿੱਚ ਸਮੇਟ ਕੇ... ਆਪਣਾ ਰਸਤਾ ਸਾਫ਼ ਨਹੀਂ ਕੀਤਾ... ਉਸਨੂੰ ਕਿਹਾ ਜਾਵੇਗਾ... "ਬੌਨਾ ਗ੍ਰਹਿ"। ਅਤੇ ਉਪ-ਗ੍ਰਹਿਆਂ ਨੂੰ ਛੱਡ ਕੇ ਬਾਕੀ ਸਾਰੀਆਂ ਛੋਟੀਆਂ-ਮੋਟੀਆਂ ਪੁਲਾੜੀ ਵਸਤਾਂ ਨੂੰ ਕਿਹਾ ਜਾਵੇਗਾ ਸੂਰਜੀ ਪਰਿਵਾਰ ਦੇ ਛੋਟੇ ਪਿੰਡ (Small Solar System Bodies)।

ਦੋਸਤੋ, ਤੁਸੀਂ ਪੁੱਛੋਗੇ ਕਿ ਸਾਡਾ ਪਲੂਟੋ ਕਿੱਥੇ ਮਾਰ ਖਾ ਗਿਆ? ਪਲੂਟੋ ਪਹਿਲੀਆਂ ਦੋਵੇਂ ਸ਼ਰਤਾਂ ਪੂਰੀਆਂ ਕਰਦਾ ਹੈ... ਨੰਬਰ ਇੱਕ ਇਹ ਸੂਰਜ ਦੁਆਲੇ ਘੁੰਮਦਾ ਹੈ। ਦੂਜੀ ਸ਼ਰਤ ਇਹ ਲਗਭਗ ਗੋਲਾਕਾਰ ਵੀ ਹੈ। ਪਰ ਤੀਜੀ ਸ਼ਰਤ ਇਹ ਪੂਰੀ ਨਹੀਂ ਕਰਦਾ... ਭਾਵ ਇਹ ਆਪਣੇ ਗ੍ਰਹਿ ਪਥ ਨੂੰ ਪੁਲਾੜੀ ਮਲਬੇ ਤੇ ਪੂਰੀ ਤਰ੍ਹਾਂ ਮੁਕਤ ਨਹੀਂ ਕਰ ਸਕਿਆ।ਪਲੂਟੋ 75 ਸਾਲ ਨੌਵਾਂ ਗ੍ਰਹਿ ਅਖਵਾਉਂਦਾ ਰਿਹਾ। ਹੁਣ ਬਣ ਗਿਆ... ਬੌਨਾ ਗ੍ਰਹਿ।ਦੋਸਤੋ ਤੁਹਾਡੀ ਜਿਗਿਆਸਾ ਦੀ ਬਹੁਤ ਚਿੰਤਾ ਹੈ ਕਿ ਕੀ

ਹੁਣ ਇਸ ਗ੍ਰਹਿ ਦਾ ਲੋਕਾਂ ਉੱਪਰ ਅਸਰ ਵੀ ਘਟ ਗਿਆ ਕਿ ਨਹੀਂ? ਉੱਤਰ ਤੁਹਾਡੇ ਕੋਲ ਹੈ ... ਸੋਚੋ, ਕਿ ਪਲੂਟੋ ਪਹਿਲਾਂ ਤਾਂ ਸਾਨੂੰ ਨਜ਼ਰ ਹੀ ਨਹੀਂ ਆਉਂਦਾ। ਦੂਜਾ ਧਰਤੀ ਅਤੇ ਪਲੂਟੋ ਦੇ ਰਸਤੇ ਵਿੱਚ ਮੰਗਲ, ਬ੍ਰਹਿਸਪਤੀ, ਸ਼ਨੀ, ਯੁਰੇਨਸ ਅਤੇ ਨੈਪਚੂਨ ਪੂਰੇ ਪੰਜ ਗ੍ਰਹਿ ਖੜੇ ਹਨ। ਤਾਂ ਇਸਦਾ ਪ੍ਰਭਾਵ ਤੁਹਾਡੇ, ਸਾਡੇ ਉੱਪਰ ਕਿਵੇਂ ਪੈ ਸਕਦਾ ਹੈ? ਫ਼ੈਸਲਾ ਤੁਹਾਡੇ ਹੱਥ... ਪਰ ਹੁਣ ਜੋਤਸ਼ੀਆਂ ਦੀਆਂ ਪੱਤਰੀਆਂ ਦਾ ਕੀ ਬਣੂ। ਗ੍ਰਹਿ ਤਾਂ ਨੌ ਤੋਂ ਅੱਠ ਹੀ ਰਹਿ ਗਏ।ਹੁਣ ਜੋਤਿਸ਼ੀਆਂ ਨੂੰ ਆਪਣੀ ਫੀਸ ਤਾਂ ਘੱਟ ਕਰਨੀ ਹੀ ਪਵੇਗੀ।ਵਿਗਿਆਨੀਆਂ ਨੇ ਪਲੂਟੋ ਤੋਂ ਪਦਵੀ ਖੋਹੀ ਅਤੇ ਉਧਰ ਵਿਚਾਰੇ ਜੋਤਸ਼ੀਆਂ ਨੂੰ ਫੀਸ ਜਰੂਰ ਘਟਾਉਣ ਪਈ ਹੋਵੇਗੀ।ਖੈਰ ਮੈਂ ਕਦੇ ਜ਼ੋਤਿਸ਼ੀ ਕੋਲ ਗਿਆ ਨਹੀਂ ਜੋ ਜਾਂਦੇ ਹਨ ਉਹ ਜਰੂਰ ਸੋਚ ਲੈਣ। ਪਰ "ਤਾਰਾ ਵਿਗਿਆਨ ਯੂਨੀਅਨ" ਨੇ ਪਲੂਟੋ ਨੂੰ "ਬੌਨਾ ਗ੍ਰਹਿ" ਕਹਿਣ ਦੀ ਬਜਾਏ ਇਸ ਦਾ ਨਾਂ "ਪਲੂਟੋਆਇਡ" ਰੱਖ ਦਿੱਤਾ ਅਤੇ ਇਸ ਵਰਗੇ ਜਿੰਨੇ ਵੀ ਹੋਰ ਪੁਲਾੜੀ ਪਿੰਡ ਲੱਭਣਗੇ... ਉਹਨਾਂ ਸਾਰਿਆਂ ਨੂੰ "ਪਲੂਟੋਆਇਡ" ਭਾਵ "ਪਲੂਟੋ ਵਰਗੇ" ਹੀ ਕਿਹਾ ਜਾਇਆ ਕਰੇਗਾ। ਦੋਸਤੋ , ਯਾਤਰਾ ਜਾਰੀ ਹੈ ... ਪਲੂਟੋ ਤੋਂ ਅੱਗੇ ਕੀ ਹੈ ….. ਜਾਣਨ ਲਈ ਸਾਡੇ ਨਾਲ ਅਗਲੇਰੀ ਯਾਤਰਾ ਲਈ ਤਿਆਰ ਰਹਿਣਾ...

94634-89789

## ਤਰਕਸ਼ੀਲ ਭਵਨ ਵਿਖੇ ਹਾਲ ਦੀ ਉਸਾਰੀ ਲਈ ਆਰਥਿਕ ਸਹਾਇਤਾ ਸਬੰਧੀ ਅਪੀਲ

ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਵੱਲੋਂ ਤਰਕਸ਼ੀਲ ਭਵਨ ਬਰਨਾਲਾ ਵਿਖੇ ਉਸਾਰੇ ਜਾ ਰਹੇ ਹਾਲ ਉੱਪਰ ਲਗਭਗ 35 ਲੱਖ ਰੁਪਏ ਖਰਚਾ ਹੋਵੇਗਾ । ਇਹ ਹਾਲ 300 ਕੁਰਸੀਆਂ ਦਾ ਹੋਵੇਗਾ । ਇਸ ਦੇ ਹੇਠਾਂ ਪਾਰਕਿੰਗ, ਨਾਲ ਹੀ ਲਾਇਬਰੇਰੀ ਅਤੇ ਹੋਰ ਲੋੜੀਂਦੇ ਕਮਰੇ ਹੋਣਗੇ । ਸਾਰੇ ਜ਼ੋਨਾਂ, ਇਕਾਈਆਂ, ਭਰਾਤਰੀ ਜਥੇਬੰਦੀਆਂ, ਦੇਸ਼ ਵਿਦੇਸ਼ ਵਿੱਚ ਬੈਠੇ ਪਾਠਕਾਂ, ਸਹਿਯੋਗੀਆਂ ਅਤੇ ਤਰਕਸ਼ੀਲ ਲਹਿਰ ਦੇ ਸ਼ੁਭ-ਚਿੰਤਕਾਂ ਨੂੰ ਇਸ ਕਾਰਜ ਲਈ ਵੱਧ ਤੋਂ ਵੱਧ ਆਰਥਿਕ ਸਹਾਇਤਾ ਭੇਜਣ ਦੀ ਅਪੀਲ ਕੀਤੀ ਜਾਂਦੀ ਹੈ । ਪ੍ਰਾਪਤ ਸਹਾਇਤਾ ਮੈਗਜ਼ੀਨ ਵਿੱਚ ਲੜੀਵਾਰ ਛਾਪੀ ਜਾ ਰਹੀ ਹੈ । ਸਹਾਇਤਾ ਚੈੱਕ, ਡਰਾਫਟ ਰਾਹੀਂ ਭੇਜੀ ਜਾ ਸਕਦੀ ਹੈ ਜੋ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਦੇ ਨਾਮ ਹੋਵੇ ਜਾਂ ਮੁੱਖ ਦਫ਼ਤਰ ਵਿੱਚ ਨਕਦ ਜਮ੍ਹਾਂ ਕਰਵਾਈ ਜਾ ਸਕਦੀ ਹੈ।ਸੁਸਾਇਟੀ ਦੇ ਖਾਤਾ ਨੰਬਰ 0044000100282234, ਪੰਜਾਬ ਨੈਸ਼ਨਲ ਬੈਂਕ ਵਿੱਚ ਤੁਸੀਂ ਸਿੱਧੇ ਵੀ ਸਹਾਇਤਾ ਜਮ੍ਹਾਂ ਕਰਵਾ ਸਕਦੇ ਹੋ ਪਰ ਜਮ੍ਹਾਂ ਕਰਵਾਉਣ ਉਪਰੰਤ ਮੁੱਖ ਦਫ਼ਤਰ ਨੂੰ ਫੋਨ 'ਤੇ ਜ਼ਰੂਰ ਸੂਚਿਤ ਕਰ ਦਿੱਤਾ ਜਾਵੇ ।

ਵੱਲੋਂ : ਸੂਬਾ ਕਮੇਟੀ

## ਸੁਸਾਇਟੀ ਸਹਾਇਤਾ

ਰਾਮ ਸਿੰਘ ਪਾਠਕ ਗਿਲਜੇਵਾਲਾ (ਜਪਜੋਤ ਸਿੰਘ ਅਤੇ ਦੀਪ ਦਵਿੰਦਰ ਕੌਰ ਦੇ ਜਨਮ ਦਿਨ ਤੇ) 500

ਪਿਆਰਾ ਸਿੰਘ ਮਾਨਵ, ਬਟਾਲਾ 1200

## ਜ਼ੋਨ ਸਹਾਇਤਾ

ਨਵਾਂ ਸ਼ਹਿਰ ਜ਼ੋਨ ਲਈ: ਬਲਦੇਵ ਰਹਿਪਾ ਬਰੈਮਪਟਨ, ਓਨਟਾਰੀਓ, ਕੈਨੇਡਾ (ਆਪਣੇ ਲੜਕਿਆਂ ਸਿਮਰਨਜੋਤ ਤੇ ਰਾਜ ਅਨਮੋਲ ਦੀ ਸ਼ਾਦੀ 'ਤੇ) 10000

ਜਲੰਧਰ ਜ਼ੋਨ ਲਈ : ਬਲਦੇਵ ਰਹਿਪਾ ਬਰੈਮਪਟਨ, ਓਨਟਾਰੀਓ, ਕੈਨੇਡਾ (ਆਪਣੇ ਲੜਕਿਆਂ ਸਿਮਰਨਜੋਤ ਤੇ ਰਾਜ ਅਨਮੋਲ ਦੀ ਸ਼ਾਦੀ 'ਤੇ) 10000

## ਇਕਾਈਆਂ ਨੂੰ ਸਹਾਇਤਾ

ਇਕਾਈ ਨਵਾਂ ਸ਼ਹਿਰ ਲਹਿੰਬਰ ਸਿੰਘ ਪੂਨੀ ਬਰੈਮਪਟਨ, ਓਨਟਾਰੀਓ, ਕੈਨੇਡਾ (ਮਾਤਾ ਪ੍ਰੀਤਮ ਕੌਰ ਪਤਨੀ ਕਾ.ਚੰਨਣ ਸਿੰਘ ਪੂਨੀ, ਗੁਣਾਚੌਰ ਦੇ ਸ਼ਰਧਾਂਜਲੀ ਸਮਾਗਮ 'ਤੇ) 10000

**ਫਗਵਾੜਾ ਇਕਾਈ**

ਕਰਤਾਰ ਸਿੰਘ ਸੰਘੇੜਾ ਬਰਮਿੰਗਟਨ, ਓਨਟਾਰੀਓ, ਕੈਨੇਡਾ (ਰਾਹੀਂ ਬਲਦੇਵ ਰਹਿਪਾ) 5000

ਕਾਰਾਂ ਤੇ ਝੰਡੀਆਂ ਲਾਈਆਂ ਨੇ
ਸਿਰਾਂ ਤੇ ਟੋਪੀਆਂ ਪਾਈਆਂ ਨੇ
ਪੰਜ ਸਾਲ ਹੋਰ ਲੁੱਟਣਾ ਲੋਕਾਂ ਨੂੰ
ਹੁਣ ਫਿਰ ਵੋਟਾਂ ਆਈਆਂ ਨੂੰ।

-ਪਰਮਿੰਦਰ ਕੌਰ ਬਾਜਵਾ (ਹਰਿਆਊ)

ਹਿੰਦੀ ਕਹਾਣੀ

## ਹੋਣਹਾਰ

ਇੱਕ ਔਰਤ ਆਪਣੇ ਲੜਕੇ ਨੂੰ ਜੋਤਿਸ਼ੀ ਕੋਲ ਲੈ ਗਈ ਤੇ ਬੋਲੀ,' ਪੰਡਤ ਜੀ, ਇਸ ਮੁੰਡੇ ਦਾ ਭਵਿੱਖ ਦੱਸੋ, ਇਹ ਵੱਡਾ ਹੋ ਕੇ ਕੀ ਬਣੇਗਾ?'

ਜੋਤਿਸ਼ੀ ਨੇ ਆਖਿਆ,'ਮਾਤਾ ਤੂੰ ਮੈਨੂੰ ਇਸ ਦੇ ਕੁਝ ਲੱਛਣ ਦੱਸ, ਇਸ 'ਚ ਤੂੰ ਕੀ ਵਿਸ਼ੇਸ਼ ਗੱਲ ਵੇਖੀ ਹੈ?'

ਔਰਤ ਦੱਸਣ ਲੱਗੀ ਕਿ ਇਹ ਰਾਤ ਨੂੰ ਅਚਾਨਕ ਚੀਕ ਉਠਦਾ ਹੈ ਤੇ ਬੋਲਦਾ ਹੈ,'ਜਾਗੋ ! ਜਾਗੋ! ਅੱਗੇ ਵਧੋ।'

ਜੋਤਿਸ਼ੀ ਨੇ ਮੁੜ ਪੁੱਛਿਆ,'ਅੱਛਾ, ਜਦੋਂ ਇਹ ਇੰਜ ਚੀਕਦਾ ਹੈ ਤਦ ਆਪ ਕੀ ਕਰਦਾ ਹੈ?'

ਔਰਤ ਬੋਲੀ,'ਇਹ ਆਪ ਤਾਂ ਸੁੱਤਾ ਰਹਿੰਦਾ ਹੈ ਪੱਥਰ ਵਾਂਗ, ਨੀਂਦ ਵਿਚ ਹੀ ਚਿਲਾਉਂਦਾ ਹੈ।'

ਜੋਤਿਸ਼ੀ ਨੇ ਜ਼ਰਾ ਸੋਚ ਕੇ ਕਿਹਾ, 'ਮਾਤਾ ਤੇਰੇ ਪੁੱਤਰ ਦਾ ਭਵਿੱਖ ਬਹੁਤ ਸੁਨਹਿਰਾ ਹੈ।'



'ਫਿਰ ਕੀ ਬਣੇਗਾ ਇਹ ਪੰਡਿਤ ਜੀ?' ਮਾਤਾ ਨੇ ਪੁੱਛਿਆ।

'ਇਹ ਕਿਸੇ ਪਰਜਾਤੰਤਰ ਦਾ ਨੇਤਾ ਬਣੇਗਾ।'

**ਹਰੀ ਸ਼ੰਕਰ ਪਰਸਾਈ**

## ਰੱਬ ਤੇ ਜੀਵਨ



ਜਿੱਥੋਂ ਤੱਕ ਮੇਰੀ ਗੱਲ ਹੈ, ਰੱਬ ਕਿਤੇ ਨਹੀਂ, ਕਿਸੇ ਨੇ ਬ੍ਰਹਿਮੰਡ ਨੂੰ ਨਹੀਂ ਸਾਜਿਆ, ਕੋਈ ਸਾਡੀ ਕਿਸਮਤ ਨਹੀਂ ਘੜ ਰਿਹਾ, ਇਸ ਨਾਲ ਮੈਨੂੰ ਇੱਕ ਵੱਡਾ ਅਹਿਸਾਸ ਹੁੰਦਾ ਹੈ ਕਿ ਸ਼ਾਇਦ ਕਿਤੇ ਕੋਈ ਸਵਰਗ ਨਹੀਂ ਨਾ ਹੀ ਮਰਨ ਤੋਂ ਬਾਅਦ ਕੋਈ ਜੀਵਨ ਹੈ। ਸਾਡੇ ਕੋਲ ਬ੍ਰਹਿਮੰਡ ਦੇ ਸ਼ਾਨਦਾਰ ਡਿਜ਼ਾਈਨ ਨੂੰ ਸਰਾਹੁਣ ਲਈ ਸਿਰਫ ਇੱਕ ਹੀ ਜ਼ਿੰਦਗੀ ਹੈ ਜਿਸਦਾ ਮੈਂ ਅਤਿ ਧੰਨਵਾਦੀ ਹਾਂ।

**ਸਟੀਫਨ ਹਾਕਿੰਗ**

## ਲੋਅ

ਮੈਂ ਫਿਜ਼ਾ 'ਚ ਖਿਲਰੇ
ਧੁੱਪ ਦੇ ਟੋਟੇ ਚੁਗਦੀ ਹਾਂ
ਤੇ ਚੁੰਨੀ 'ਚ ਬੰਨ ਲੈਂਦੀ ਹਾਂ
ਕਿ ਵੰਡ ਆਵਾਂਗੀ
ਉਨ੍ਹਾਂ ਘਰਾਂ 'ਚ
ਜਿੱਥੇ ਸੂਰਜ ਦੀ ਲੋਅ ਨਹੀ ਪਹੁੰਚਦੀ।

**ਗਗਨ ਬਰਾੜ ਯੂ. ਕੇ.**

## ਤਰਕਸ਼ੀਲਤਾ

ਜ਼ਿੰਦਗੀ ਦਾ ਹਰ ਪੜਾਅ ਤੇ ਨਵਾਂ ਰੰਗ ਹੁੰਦਾ ਹੈ ਤੇ ਆਪਣਾ ਤਜਰਬਾ। ਜਿਹੜਾ ਮਨੁੱਖ ਤਜਰਬਿਆਂ ਤੋਂ ਸਿਖਦਾ ਹੈ ਉਹ ਕਦੇ ਮਾਤ ਨਹੀਂ ਖਾਂਦਾ ਪ੍ਰੰਤੂ ਜਿਹੜੀ ਜ਼ਿੰਦਗੀ ਅਗਿਆਨਤਾ ਦੇ ਚੱਕਰਵਿਊ 'ਚ ਡਿੱਕ-ਡੋਲੇ ਖਾਣ ਲੱਗੇ ਤਾਂ ਚੁਫੇਰੇ ਹਨੇਰਾ ਪਸਰਨ ਲਗਦਾ ਹੈ। ਹਨੇਰੇ 'ਚ ਘਿਰਿਆ ਮਨੁੱਖ ਰਾਹ 'ਚ ਭਟਕਦਾ ਹੈ। ਜਦ ਇਸ ਭਟਕਣਾ ਦਾ ਸਬੰਧ ਰਹੱਸ ਨਾਲ ਹੋਵੇ ਤਾਂ ਜੀਵਨ ਨਰਕ ਨਜ਼ਰ ਆਉਂਦਾ ਹੈ। ਅਗਿਆਨਤਾ ਉਸਦੀ ਬੁੱਧੀ ਨੂੰ ਮਲੀਨ ਕਰਦੀ ਹੈ। ਇਹੋ ਵਰਤਾਰਾ ਜ਼ਿੰਦਗੀ ਦੀ ਹਾਰ ਬਨਣ ਲਗਦਾ ਹੈ। ਜਦ ਕੋਈ ਸਹਿਯੋਗ, ਸਹਾਰਾ ਨਾ ਰਹੇ ਤਾਂ ਜ਼ਿੰਦਗੀ ਦੀਆਂ ਥਪੇੜਾਂ ਹੀ ਉਸਦਾ ਭਵਿੱਖ ਬਣਦੀਆਂ ਹਨ। ਅਜਿਹੀ ਹਾਲਤ ਵਿਚ ਤਰਕਸ਼ੀਲਤਾ ਦਾ ਮਾਰਗ ਹੀ ਜ਼ਿੰਦਗੀ ਦਾ ਬੇੜਾ ਬੰਨੇ ਲਾਉਣ ਦੇ ਸਮਰੱਥ ਹੁੰਦਾ ਹੈ।

**ਤਰਕਸ਼ੀਲ ਫੀਚਰਜ਼**

---

ਸੰਜੀਦਾ ਮਨੁੱਖ ਆਪਣੇ ਵਿਹਾਰ ਵਿੱਚ ਸਾਦਾ ਹੁੰਦਾ ਹੈ। ਉਹ ਫੂਕ ਨਹੀਂ ਛਕਦਾ ਤੇ ਨਾ ਹੀ ਰਸਮਾਂ ਰਿਵਾਜਾਂ ਵਿੱਚ ਆਨੰਦ ਮਹਿਸੂਸ ਕਰਦਾ ਹੈ। ਉਹ ਘਮੰਡੀ ਨਹੀਂ ਹੁੰਦਾ ਤੇ ਸਭ ਨੂੰ ਮਿੱਤਰਤਾਪੂਰਵਕ ਮਿਲਦਾ ਹੈ। ਉਹ ਗੱਲਬਾਤ ਅਤੇ ਖਤੋ ਖਤਾਬਤ ਵਿੱਚ ਵਿਖਾਵਾ ਭਰਪੂਰ ਅਤੇ ਡਰਾਉਣੇ ਸ਼ਬਦਾਂ ਜਾਂ ਅੰਸ਼ਾਂ ਦੀ ਵਰਤੋਂ ਨਹੀਂ ਕਰਦਾ। ਉਹ ਕਿਸੇ ਅੱਗੇ ਨਹੀਂ ਝੁਕਦਾ ਤੇ ਨਾ ਹੀ ਕਿਸੇ ਨੂੰ ਆਪਣੇ ਅੱਗੇ ਝੁਕਾਉਣ ਦੀ ਆਸ ਰਖਦਾ ਹੈ। ਸਾਦਗੀ, ਗੁਲਾਮੀ ਅਤੇ ਘੁਮੰਡ ਦੋਹਾਂ ਨੂੰ ਹੀ ਰੋਕਦੀ ਹੈ। ਸੰਜੀਦਾ ਲੋਕ ਆਮ ਸੂਝ ਬੂਝ ਅਤੇ ਚਰਿਤਰ ਦੀ ਸਹਾਇਤਾ ਨਾਲ ਕੰਡਿਆਲੀ ਤਾਰ ਨੂੰ ਕੱਟ ਕੇ ਗੁਜਰ ਜਾਂਦੇ ਹਨ।

## ਦੀਵੇ ਦਾ ਇਹੋ ਕਰਮ ਹੈ ਨੇਰ੍ਹਾ ਲੰਗਾਰਨਾ। ...ਕ੍ਰਿਸ਼ਨ ਭਨੋਟ

ਮੈਂ ਸਮਝਦਾ ਹਾਂ, ਕੁਦਰਤੀ ਵਰਤਾਰਿਆਂ ਨੂੰ ਸਮਝਣ ਲਈ ਸਾਨੂੰ ਧਾਰਮਿਕ ਗ੍ਰੰਥਾਂ ਤੇ ਟੇਕ ਨਹੀਂ ਰੱਖਣੀ ਚਾਹੀਦੀ ਸਗੋਂ ਤਜ਼ਰਬੇ ਅਤੇ ਪ੍ਰਮਾਣ ਤੇ ਰੱਖਣੀ ਚਾਹੀਦੀ ਹੈ।

***

ਅਸੀਂ ਲੋਕਾਂ ਨੂੰ ਕੁਝ ਵੀ ਸਿਖਾ ਨਹੀਂ ਸਕਦੇ, ਅਸੀਂ ਸਿਰਫ ਸਿੱਖਣ ਵਿਚ ਉਨ੍ਹਾਂ ਦੀ ਮਦਦ ਕਰ ਸਕਦੇ ਹਾਂ।

***

ਜਿੱਥੇ ਸਾਡੀਆਂ ਇੰਦਰੀਆਂ ਮਦਦ ਨਹੀਂ ਕਰਦੀਆਂ, ਉੱਥੇ ਸਾਨੂੰ ਅਕਲ ਦੀ ਵਰਤੋਂ ਕਰਨੀ ਚਾਹੀਦੀ ਹੈ।

**ਗੈਲੀਲੀਓ ਗੈਲਿਲੀ**

## ਲਾਈ ਲੱਗਤਾ



ਸੱਤਾ ਤੇ ਕਾਬਜ਼ ਰਾਜ ਕਰ ਰਹੀਆਂ ਤਾਕਤਾਂ ਨੇ ਹਮੇਸ਼ਾ ਪੁਜਾਰੀ ਵਰਗ ਨਾਲ ਰਲ ਕੇ ਲੋਕਾਂ ਨੂੰ ਅੰਧਵਿਸ਼ਵਾਸ਼ੀ ਤੇ ਕਿਸਮਤਵਾਦੀ ਬਣਾਇਆ ਹੈ। ਸੱਤਾ ਤੇ ਕਾਬਜ਼ ਰਹਿਣ ਲਈ ਉਨ੍ਹਾਂ ਇਹ ਗੱਲ ਬਹੁਤ ਜ਼ੋਰ ਦੇ ਕੇ ਪ੍ਰਚਾਰੀ ਹੈ ਕਿ ਆਦਮੀ ਦੇ ਹੱਥ ਵੱਸ ਕੁਝ ਨਹੀਂ ਹੁੰਦਾ, ਜੋ ਹੁੰਦਾ ਹੈ ਉਹ ਧੁਰੋਂ ਲਿਖੀਆਂ ਤਕਦੀਰਾਂ ਕਰਕੇ ਹੁੰਦਾ ਹੈ। ਦੂਸਰਾ ਕਾਰਨ ਹੈ ਜੀਵਨ ਵਿਚ ਆਉਣ ਵਾਲੀਆਂ ਸਮੱਸਿਆਵਾਂ। ਜਦੋਂ ਲੋਕਾਂ ਨੂੰ ਇਹ ਲਗਦਾ ਹੈ ਕਿ ਉਹ ਆਪਣੀਆਂ ਸਮੱਸਿਆਵਾਂ ਦਾ ਖ਼ੁਦ ਹੱਲ ਨਹੀਂ ਕਰ ਸਕਦੇ ਤੇ ਉਹ ਆਪਣੇ ਦਿਮਾਗਾਂ ਵਿਚ ਪਹਿਲਾਂ ਬਿਠਾਈ ਇਸ ਧਾਰਨਾ ਕਾਰਨ ਕਿ ਕੋਈ ਦੈਵੀ ਸ਼ਕਤੀ ਉਨ੍ਹਾਂ ਦੀ ਮਦਦ ਕਰੇਗੀ, ਨਾਲ ਹੀ ਅਖੌਤੀ ਬਾਬਿਆਂ ਤੇ ਧਰਮ ਗੁਰੂਆਂ ਵੱਲੋਂ ਕਰਾਏ ਗਏ ਇਸ ਕੂੜ ਪ੍ਰਚਾਰ ਕਾਰਨ ਕਿ ਉਹ ਹਰ ਬਿਮਾਰੀ ਨੂੰ ਠੀਕ ਕਰ ਸਕਦੇ ਹਨ ਤੇ ਉਨ੍ਹਾਂ ਕੋਲ ਹਰ ਸਮੱਸਿਆ ਦਾ ਹੱਲ ਹੈ। ਲੋਕੀ ਇਨ੍ਹਾਂ ਦੇ ਮਗਰ ਲਗਦੇ ਹਨ ਤੇ ਸੋਚਦੇ ਹਨ ਕਿ ਬਾਬਾ ਉਨ੍ਹਾਂ ਨੂੰ ਬਚਾ ਲਵੇਗਾ, ਕਈ ਵਾਰ ਅਜਿਹਾ ਵਾਪਰ ਵੀ ਜਾਂਦਾ ਹੈ ਕਿਉਂਕਿ ਇਨ੍ਹਾਂ ਦਾ ਸਬੰਧ ਜੱਜਾਂ, ਮੰਤਰੀਆਂ ਤੇ ਪੁਲਸ ਅਧਿਕਾਰੀਆਂ ਨਾਲ ਹੁੰਦਾ ਹੈ।

**ਬੀ. ਪ੍ਰੇਮਾਨੰਦ**

## ਦੇਣ ਵਿਗਿਆਨ ਦੀ



ਵਿਗਿਆਨ ਕੁਦਰਤ ਦੇ ਕੁੱਲ ਵਰਤਾਰਿਆਂ ਦਾ, ਜਿਸ ਵਿਚ ਮਨੁੱਖ ਵੀ ਸ਼ਾਮਿਲ ਹੈ, ਦਾ ਅਧਿਐਨ ਕਰਦਾ ਹੈ। ਤੁਹਾਡੀ ਸੁਭਾਵਿਕ ਉਤਸੁਕਤਾ, ਆਲੇ ਦੁਆਲੇ ਦੀਆਂ ਚੀਜ਼ਾਂ ਤੇ ਘਟਨਾਵਾਂ ਬਾਰੇ ਜਾਣਕਾਰੀ ਪ੍ਰਾਪਤ ਕਰਨ ਲਈ ਉਕਸਾਉਂਦੀ ਹੈ, ਜਦੋਂ ਤੁਸੀਂ ਸੂਰਜ, ਤਾਰੇ ਪੌਦੇ ਤੇ ਜਾਨਵਰ ਵੇਖਦੇ ਹੋ ਤਾਂ ਤੁਹਾਡੇ ਵਿਚ ਹੈਰਾਨੀ ਤੇ ਦਿਲਚਸਪੀ ਪੈਦਾ ਹੁੰਦੀ ਹੈ। ਤੁਸੀਂ ਇਸ ਬਾਹਰਲੇ ਸੰਸਾਰ ਦੇ ਕਿਉਂ ਤੇ ਕਿਵੇਂ ਬਾਰੇ ਜਾਨਣਾ ਚਾਹੁੰਦੇ ਹੋ। ਇਸ ਤਰ੍ਹਾਂ ਤੁਸੀਂ ਇੱਕ ਵਿਗਿਆਨੀ ਬਣ ਜਾਂਦੇ ਹੋ। ਟੀ. ਐਚ ਹਕਸਲੇ ਦਾ ਖੂਬਸੂਰਤ ਕਥਨ ਹੈ ਕਿ ਵਿਗਿਆਨ ਆਮ ਸੂਝ ਬੂਝ ਦਾ ਸਿਖਲਾਈ ਪ੍ਰਾਪਤ ਸੰਗਠਿਤ ਰੂਪ ਹੈ। ਵਿਗਿਆਨ ਤੁਹਾਨੂੰ ਵਹਿਮਾਂ ਭਰਮਾਂ ਤੋਂ ਮੁਕਤ ਕਰਦਾ ਹੈ। ਪੁਰਾਤਨ ਯੁੱਗ ਵਿਚ ਜਦੋਂ ਮਨੁੱਖ ਬਹੁਤ ਸਾਰੇ ਵਹਿਮਾਂ ਭਰਮਾਂ ਦਾ ਸ਼ਿਕਾਰ ਸੀ ਤੇ ਜ਼ਿੰਦਗੀ ’ਚ ਵਾਪਰਨ ਵਾਲੀ ਹਰ ਘਟਨਾ ਨੂੰ ਕਿਸੇ ਦੇਵੀ ਦੇਵਤੇ, ਸ਼ੈਤਾਨ ਜਾਂ ਪਰੀ ਆਦਿ ਨਾਲ ਜੋੜਦਾ ਸੀ ਤਾਂ ਉਸ ਸਮੇਂ ਵਿਗਿਆਨ ਤੇ ਕੇਵਲ ਵਿਗਿਆਨ ਨੇ ਹੀ ਮਨੁੱਖ ਦੇ ਮਨ ਨੂੰ ਇਸ ਵਿਨਾਸ਼ਕਾਰੀ ਤੇ ਮਨੋਬਲ ਘਟਾਉਣ ਵਾਲੇ ਪ੍ਰਭਾਵਾਂ ਤੋਂ ਮੁਕਤ ਕੀਤਾ ਹੈ।

**ਲਾਲਾ ਹਰਦਿਆਲ**

## ਨਸ਼ਤਰਾਂ

ਧਰਮ ਨੇ ਸਿਆਸਤ ਦਾ ਚੋਲਾ ਪਾ ਲਿਆ,
ਵੋਟਾਂ ’ਚ ਹਮਾਇਤ ਕਰਕੇ।

***

ਡੇਰੇਦਾਰਾਂ ਨੇ ਖੁੱਲ੍ਹ ਕੇ ਖੇਡ ਖੇਡੀ,
ਸ਼ਰਧਾ ਨੂੰ ਵੇਚ ਵੱਟ ਲਿਆ।

***

ਬਾਬੇ-ਚੇਲੇ ਚੋਣਾਂ ’ਚ ਪਾਉਂਦੇ ਲੁੱਡੀ,
ਲੋਕਤੰਤਰ ‘ਟੀਰ’ ਪਾ ਗਿਆ।

***

ਅੰਧ ਸ਼ਰਧਾ ਸਰਕਾਰੇ ਦਰਬਾਰੇ ਚੜ੍ਹ ਗਈ,
ਵਿਗਿਆਨ ਦਾ ਯੁੱਗ ਆਖਦੇ।

95010-06626

# ਮੈਂ ਤਰਕਸ਼ੀਲ ਕਿਵੇਂ ਬਣਿਆਂ?



**ਬਿਕਰਮਜੀਤ ਸੋਨੀ**

ਮੈਂ ਕੋਈ 15-16 ਸਾਲ ਦਾ ਸਾਂ ਜਦੋਂ ਨਲ਼ਾਸ ਪਿੰਡ ਛੱਡ ਕੇ ਖਰੜ ਆਪਣੇ ਚਾਚਾ ਜੀ ਕੋਲ ਆਕੇ ਰਹਿਣ ਲੱਗ ਪਿਆ। ਇਥੇ ਮੇਰੀ ਦਾਦੀ ਜੀ ਨੂੰ ਬ੍ਰਹਮਸੂਤਲ਼ੀ ਨਾਂ ਦਾ ਚਮੜੀ ਰੋਗ ਹੋ ਗਿਆ। ਹਾਲਾਂਕਿ ਉਸ ਵਕਤ ਮੈਂ ਖੁਦ ਵੀ ਝਾੜੇ-ਹਥੌਲ਼ੇ ਆਦਿ ਉੱਪਰ ਭਰੋਸਾ ਨਹੀਂ ਸੀ ਕਰਦਾ ਪਰ ਘਰਦਿਆਂ ਦੀ ਜਿੱਦ ਅੱਗੇ ਗੋਡੇ ਟੇਕ ਕੇ ਮੈਨੂੰ ਖੁਦ ਸਿਆਣੇ ਨੂੰ ਦਾਦੀ ਜੀ ਦੇ ਹਥੌਲ਼ੇ ਵਾਸਤੇ ਘਰ ਲਿਆਉਣਾ ਪਿਆ। ਸਿਆਣੇ ਨੇ ਦਾਅਵਾ ਕੀਤਾ ਕਿ ਉਹ ਹਥੌਲ਼ੇ ਨਾਲ਼ ਹਰ ਮਰਜ ਦਾ ਇਲਾਜ ਕਰ ਸਕਦਾ ਹੈ। ਪੰਜ-ਛੇ ਹਥੌਲ਼ਿਆਂ ਵਿੱਚ ਦਾਦੀ ਜੀ ਨੂੰ ਆਰਾਮ ਆਉਣ ਕਾਰਨ ਅਤੇ ਘਰਦਿਆਂ ਦੁਆਰਾ ਅਖੌਤੀ ਸਿਆਣੇ ਦਾ ਗੁਣਗਾਨ ਕਰਨ ਨਾਲ਼ ਹੁਣ ਮੈਨੂੰ ਵੀ ਹਥੌਲ਼ੇ ਦੀ ਸ਼ਕਤੀ ਉੱਤੇ ਵਿਸ਼ਵਾਸ ਹੋਣ ਲੱਗ ਪਿਆ ਸੀ।

ਮੇਰੇ ਇਕ ਦੋਸਤ ਦੇ ਪੈਰਾਂ ਵਿੱਚ ਦਰਦ ਰਹਿੰਦਾ ਸੀ। ਮੈਂ ਖੁਦ ਉਸਨੂੰ ਦੋ ਵਾਰ ਹਥੌਲੇ ਵਾਲੇ ਕੋਲ਼ ਲੈਕੇ ਗਿਆ। ਦੋਸਤ ਨੇ ਪੁੱਛਣ ਉੱਤੇ ਦੱਸਿਆ ਕਿ ਹੁਣ ਉਹ ਠੀਕ ਹੈ। ਮੇਰਾ ਵਿਸ਼ਵਾਸ ਇੰਨਾਂ ਡੂੰਘਾ ਹੋ ਚੁਕਿਆ ਸੀ ਕਿ ਹੁਣ ਮੈਂ ਵੀ ਲੋਕਾਂ ਨੂੰ ਬੀਮਾਰੀ ਦੇ ਇਲਾਜ ਵਾਸਤੇ ਹਥੌਲ਼ੇ ਦੀ ਸਲਾਹ ਦੇਣ ਲੱਗ ਪਿਆ ਸਾਂ। ਸਾਡਾ ਇੱਕ ਰਿਸਤੇਦਾਰ ਜੋ ਰੋਪੜ ਰਹਿੰਦਾ ਸੀ ਉਸ ਦੀਆਂ ਲੱਤਾਂ ਵਿੱਚ ਬਹੁਤ ਜਿਆਦਾ ਦਰਦ ਰਹਿੰਦਾ ਸੀ। ਉਸਨੇ ਵੀ ਮੇਰੇ ਜੋਰ ਪਾਉਣ ਕਰਕੇ ਹਥੌਲਾ ਕਰਾਉਣਾ ਮੰਨ ਲਿਆ। ਉਸਨੂੰ ਹਥੌਲੇ ਵਾਲੇ ਨੇ ਪੰਜ ਹਥੌਲਿਆਂ ਵਿੱਚ ਠੀਕ ਹੋਣ ਦੀ ਗਰੰਟੀ ਦਿੱਤੀ ਪਰ ਉਸਨੂੰ ਪੰਜਾਂ ਹਥੌਲਿਆਂ ਤੋਂ ਬਾਅਦ ਥੋੜਾ ਜਿਹਾ ਵੀ ਆਰਾਮ ਨਾ ਆਇਆ। ਮੇਰੇ ਲਈ ਇਹ ਬਹੁਤ ਹੈਰਾਨੀ ਵਾਲ਼ੀ ਗੱਲ ਸੀ। ਮੈਂ ਆਪਣੇ ਉਸ ਦੋਸਤ ਨਾਲ਼ ਗੱਲ ਸਾਂਝੀ ਕੀਤੀ ਜਿਸ ਦੇ ਪੈਰਾਂ ਦਾ ਦਰਦ ਹਥੌਲ਼ੇ ਨਾਲ਼ ਠੀਕ ਹੋਇਆ ਸੀ। ਉਸ ਨੇ ਦੱਸਿਆ ਕਿ ਦਰਦ ਤਾਂ ਮੇਰਾ ਵੀ ਠੀਕ ਨਹੀਂ ਸੀ ਹੋਇਆ ਪਰ ਮੈਨੂੰ ਤੇਰਾ ਵਿਸਵਾਸ ਤੋੜਨਾ ਚੰਗਾ ਨਾ ਲੱਗਾ। ਇਸ ਲਈ ਮੈਂ ਝੂਠ ਹੀ ਕਹਿ ਦਿੱਤਾ ਸੀ ਕਿ ਮੈਂ ਠੀਕ ਹਾਂ। ਉਸਦੀ ਗੱਲ ਸੁਣ ਕੇ ਤਾਂ ਮੇਰੇ ਪੈਰਾਂ ਥੱਲਿਓਂ ਜਿਵੇਂ ਜਮੀਨ ਹੀ ਖਿਸਕ ਗਈ। ਮੈਨੂੰ ਬੜਾ ਪਛਤਾਵਾ ਹੋਇਆ ਕਿ ਮੈਂ ਬਾਬੇ ਦੀਆਂ ਗੱਲਾਂ ਵਿੱਚ ਆਕੇ ਪਹਿਲਾਂ ਹੀ ਬਿਮਾਰੀ ਦੇ ਭੰਨੇ ਆਪਣੇ ਰਿਸਤੇਦਾਰ ਦਾ ਸਮਾਂ ਅਤੇ ਪੈਸਾ ਦੋਨੋਂ ਬਰਬਾਦ ਕਰਵਾ ਦਿੱਤੇ ਸਨ ਕਿਉਂਕਿ ਮੇਰਾ ਰਿਸਤੇਦਾਰ ਹਰ ਹਥੌਲ਼ੇ ਸਮੇਂ ਰੋਪੜ ਤੋਂ ਖਰੜ ਵਾਸਤੇ ਕਿਰਾਏ ਉੱਤੇ ਗੱਡੀ ਕਰਕੇ ਲਿਆਉਂਦਾ ਸੀ। ਇਸ ਘਟਨਾਂ ਨੇ ਮੈਨੂੰ ਸੋਚਣ ਵਾਸਤੇ ਮਜਬੂਰ ਕਰ ਦਿੱਤਾ।

ਜਦੋਂ ਮੈਂ ਸੋਚਣਾ-ਵਿਚਾਰਨਾ ਸ਼ੁਰੂ ਕੀਤਾ ਤਾਂ ਮੈਨੂੰ ਬਹੁਤ ਸਾਰੀਆਂ ਗੱਲਾਂ ਦੇ ਜਵਾਬ ਸਾਫ ਨਜਰ ਆਣ ਲੱਗ ਪਏ ਸਨ ਜਿਵੇਂ ਮੇਰੀ ਦਾਦੀ ਜੀ ਦਾ ਬ੍ਰਮਸੂਤਲ਼ੀ ਨਾਂ ਦਾ ਚਮੜੀ ਰੋਗ ਹਥੌਲ਼ੇ ਦੀ ਬਜਾਇ, ਨਾਲ਼-ਨਾਲ਼ ਚਲਦੇ ਡਾਕਟਰੀ ਇਲਾਜ ਨਾਲ਼ ਠੀਕ ਹੋਇਆ ਸੀ। ਹੋਰ ਵੀ ਕਈ ਕੇਸਾਂ ਦੀ ਪੜਤਾਲ਼ ਦੌਰਾਨ ਪਤਾ ਚੱਲਿਆ ਕਿ ਹਥੌਲੇ ਨਾਲ਼ ਕਿਸੇ ਵੀ ਮਰੀਜ ਨੂੰ ਅਰਾਮ ਨਹੀਂ ਸੀ ਆਇਆ, ਜੋ ਠੀਕ ਹੋਣ ਦਾ ਦਾਅਵਾ ਕਰਦੇ ਸਨ ਉਹ ਸਿਰਫ ਡਾਕਟਰੀ ਇਲਾਜ ਦਾ ਨਤੀਜਾ ਸੀ। ਹੁਣ ਮੈਨੂੰ ਲਾਪ੍ਰਵਾਹੀ ਨਾਲ਼ ਕੀਤੇ ਵਿਸ਼ਵਾਸ ਉੱਪਰ ਬਹੁਤ ਜਿਆਦਾ ਪਛਤਾਵਾ ਹੋ ਰਿਹਾ ਸੀ। ਮੇਰੇ ਵਾਂਗ ਇਸ ਪਾਖੰਡ ਦਾ ਦੂਜੇ ਲੋਕ ਸਿਕਾਰ ਨਾ ਬਣਨ, ਇਸ ਵਾਸਤੇ ਮੇਰੇ ਮਨ ਵਿੱਚ ਕੁਝ ਕਰਨ ਦੀ ਤਮੰਨਾ ਜਾਗੀ।

ਮੈਨੂੰ ਪਤਾ ਲੱਗਾ ਕਿ ਤਰਕਸ਼ੀਲ ਸੁਸਾਇਟੀ ਪੰਜਾਬ ਸਮਾਜ ਨੂੰ ਅੰਧ-ਵਿਸ਼ਵਾਸ ਮੁਕਤ ਕਰਨ ਲਈ ਇਸ ਤਰਾਂ ਦੇ ਪਾਖੰਡੀ ਲੋਕਾਂ ਦਾ ਪਰਦਾਫਾਸ਼ ਕਰਦੀ ਹੈ। ਮੈਂ ਤਰਕਸ਼ੀਲ ਆਗੂ ਗੁਰਮੀਤ ਖਰੜ ਜੀ ਨਾਲ਼ ਸੰਪਰਕ ਕਰਕੇ ਸਾਰੀ ਗੱਲ ਸਾਂਝੀ ਕੀਤੀ। ਉਨਾਂ ਨੇ ਆਪਣੇ ਕਾਮਿਆਂ ਦੀ ਟੀਮ ਨਾਲ਼ ਲੈਕੇ ਪਾਖੰਡੀ ਸਿਆਣੇ ਦੀ ਦੁਕਾਨਦਾਰੀ ਬੰਦ ਕਰਵਾ ਦਿੱਤੀ। ਉਸੇ ਸਮੇਂ ਮੈਨੂੰ ਪੜ੍ਹਨ ਵਾਸਤੇ ਤਰਕਸ਼ੀਲ ਪੁਸਤਕਾਂ ਵੀ ਦਿੱਤੀਆਂ ਗਈਆਂ। ਜਿਨਾਂ ਨੂੰ ਪੜ੍ਹਕੇ ਬਚਪਨ ਤੋਂ ਮਨ ਉੱਤੇ ਪਰਤ ਦਰ ਪਰਤ ਜਮੀਂ ਪਈ, ਅੰਧ-ਵਿਸ਼ਵਾਸਾਂ ਦੀ ਧੂੜ ਉਡਦੀ ਚਲੀ ਗਈ। ਮੈਂ ਜਿਵੇਂ-ਜਿਵੇਂ ਤਰਕਸ਼ੀਲ ਸਾਹਿਤ ਪੜ੍ਹਦਾ ਗਿਆ, ਸੋਚਾਂ ਦੇ ਬੰਦ ਦਰਵਾਜੇ ਖੁੱਲਣ ਨਾਲ਼ ਮੇਰੀ ਦਿਸ਼ਾ ਅਤੇ ਦਸ਼ਾ ਦੋਵੇਂ ਹੀ ਬਦਲ ਗਏ। ਰੂੜੀਵਾਦੀ ਸੰਸਕਾਰਾਂ ਦੀਆਂ ਬੇੜੀਆਂ ਇੱਕੋ ਝਟਕੇ ਨਾਲ਼ ਟੁੱਟਕੇ ਬਿਖਰ ਚੁੱਕੀਆਂ ਸਨ। ਲੈਕਚਰਾਰ ਗੁਰਮੀਤ ਖਰੜ ਅਤੇ ਸੁਜਾਨ ਬਡਾਲ਼ਾ ਜੀ ਦੀ ਪ੍ਰੇਰਨਾ ਸਦਕਾ ਮੈਂ ਤਰਕਸ਼ੀਲ ਸੁਸਾਇਟੀ ਪੰਜਾਬ ( ਰਜਿ.) ਦੀ ਇਕਾਈ ਖਰੜ ਦਾ ਮੈਂਬਰ ਬਣ ਗਿਆ।

ਤਰਕਸ਼ੀਲ਼ ਸੁਸਾਇਟੀ ਨੇ ਘਟਨਾਵਾਂ ਦੇ ਪਿੱਛੇ ਕੰਮ ਕਰਦੇ ਅਸਲ ਕਾਰਨ ਦੇਖ ਸਕਣ ਵਾਲ਼ੀ ਦ੍ਰਿਸ਼ਟੀ ਅਤੇ

ਸਮੱਸਿਆਵਾਂ ਦੇ ਹੱਲ ਲੱਭ ਸਕਣ ਵਾਲ਼ੀ ਸਮਝ ਵਿਕਸਿਤ ਕਰ ਦਿੱਤੀ। ਹੁਣ ਮੇਰੀਆਂ ਪੁਰਾਣੀਆਂ ਧਾਰਨਾਵਾਂ ਅਤੇ ਅਕੀਦੇ ਬਦਲ ਚੁੱਕੇ ਸਨ। ਮੈਂ ਸਮਝ ਚੁੱਕਿਆਂ ਸਾਂ ਕਿ ਬੀਮਾਰੀ, ਦੁੱਖ, ਸੰਕਟ, ਮੌਤ ਆਦਿ ਜ਼ਿੰਦਗੀ ਦੇ ਸਧਾਰਨ ਵਰਤਾਰੇ ਹਨ ਪਰ ਧਰਮ ਨੇ ਇਨਾਂ ਨੂੰ ਇਤਨਾ ਵਧਾ-ਚੜ੍ਹਾ ਕੇ ਪੇਸ਼ ਕੀਤਾ ਹੈ ਕਿ ਕੋਈ ਮਨੁੱਖ ਜੇਕਰ ਇੱਕ ਅੰਧ-ਵਿਸ਼ਵਾਸ ਤੋਂ ਮੁਕਤ ਹੁੰਦਾ ਵੀ ਹੈ ਤਾਂ ਦੂਜੇ ਦਾ ਸ਼ਿਕਾਰ ਬਣ ਜਾਂਦਾ ਹੈ।ਸਾਹਿਤ ਪੜ੍ਹਕੇ ਪਤਾ ਚੱਲਿਆ ਕਿ ਸਦੀਆਂ ਤੱਕ ਦੁਨੀਆਂ ਉੱਤੇ ਰੱਬੀ-ਧਾਰਨਾ ਦੀ ਬਾਦਸ਼ਾਹੀ ਕਾਇਮ ਰਹੀ ਸੀ ਪਰ ਅੱਜ ਵਿਗਿਆਨ ਨੇ ਰੱਬ ਦੀ ਬਾਦਸ਼ਾਹੀ ਨੂੰ ਵੰਗਾਰਿਆ ਹੀ ਨਹੀਂ ਬਲਕਿ ਉਸਦੇ ਸਾਮਰਾਜ ਦੀਆਂ ਬੁਨਿਆਦਾਂ ਹਿਲਾ ਦਿੱਤੀਆਂ ਹਨ। ਧਰਮ ਨੇ ਬ੍ਰਹਿਮੰਡ ਦੀ ਉਤਪੱਤੀ, ਜੀਵਨ ਦੇ ਵਿਕਾਸ, ਮਨੁੱਖ ਦੇ ਅਤੀਤ ਅਤੇ ਸੰਸਾਰ ਪ੍ਰਤੀ ਭਰਮ-ਭੁਲੇਖੇ ਅਤੇ ਅੰਧ-ਵਿਸ਼ਵਾਸ ਸਿਰਜੇ ਹਨ ਪਰ ਵਿਗਿਆਨ ਨੇ ਮਨੁੱਖ ਦੀਆਂ ਅੱਖਾਂ ਵਿੱਚ ਗਿਆਨ ਦਾ ਸੁਰਮਾ ਪਾਕੇ ਉਸ ਨੂੰ ਵਰਤਾਰਿਆਂ ਦੇ ਆਰ-ਪਾਰ ਦੇਖ ਸਕਣ ਵਾਲ਼ੀ ਦ੍ਰਿਸ਼ਟੀ ਪ੍ਰਦਾਨ ਕੀਤੀ ਹੈ। ਇਸ ਲਈ ਹੁਣ ਵਰਤਮਾਨ ਅਤੇ ਭਵਿੱਖ ਵਿਗਿਆਨ ਦਾ ਹੈ। ਬਿਖੜੇ ਪੈਂਡਿਆਂ ਦੀ ਪ੍ਰਵਾਹ ਨਾ ਕਰਦਿਆਂ ਹਨੇਰੀਆਂ ਗਲ਼ੀਆਂ ਤੱਕ ਵੀ ਵਿਗਿਆਨ ਦਾ ਚਾਨਣ ਬਿਖੇਰਨ ਲਈ ਯਤਨਸ਼ੀਲ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਕਾਫਲੇ ਦਾ ਮੈਂਬਰ ਬਣਨ ਉੱਤੇ ਮੈਨੂੰ ਮਾਣ ਹੈ।

94636-53856

## ਜੋਤਿਸ਼ ਦਾ ਕੱਚ-ਸੱਚ

ਜੋਤਿਸ਼ੀ ਲਾਣੇ ਨੇ ਚਲਾਕੀ ਵਰਤਦਿਆਂ ਹੀ 10 ਫਰਵਰੀ ਨੂੰ ਜਦੋਂ ਨਤੀਜੇ ਭਾਜਪਾ ਦੇ ਵਿਰੁੱਧ ਅਤੇ ਆਪ ਦੇ ਹੱਕ ਵਿੱਚ ਆਉਂਣੇ ਸ਼ੁਰੂ ਹੋ ਗਏ ਤਾਂ ਇਹਨਾਂ ਨੇ ਆਪਣਾ ਡਾਟਾ ਨੈਟ ਤੋਂ ਹਟਾਉਂਣਾ ਸ਼ੁਰੂ ਕਰ ਦਿਤਾ ਸੀ। ਪਰ ਫਿਰ ਵੀ ਕੁਝ ਕੁ ਜਾਣਕਾਰੀਆਂ ਨੈਟ ਤੋਂ ਮਿਲ ਹੀ ਗਈਆਂ ਹਨ ਜੋ ਕਿ ਜੋਤਿਸ ਵਿਗਿਆਨ ਦਾ ਪਰਦਾਫਾਸ਼ ਕਰਨ ਲਈ ਜਰੂਰੀ ਹਨ ਜਿਵੇਂ ਕਿ ਸਾਯਨੀ ਵਿੰਧੇਸ਼ ਲਿਖਦਾ ਹੈ ਕਿ ਜੋਤਿਸ਼ ਮੁਤਾਬਕ ਕਿਰਨ ਬੇਦੀ ਜੀ ਦਿੱਲੀ ਦੀ ਮੁੱਖ ਮੰਤਰੀ ਬਣਨਗੇ ਕਿਉਂਕਿ ਜੋਤਿਸ਼ ਮੁਤਾਬਕ 45% ਵੋਟਾਂ ਦੇ ਨਾਲ ਉਹਨਾਂ ਦੀ ਅਤੇ ਪਾਰਟੀ ਦੀ ਜਿੱਤ ਪੱਕੀ ਹੈ। ਪਰ ਕੇਜਰੀਵਾਲ ਜੀ ਦਾ ਕੋਈ ਪ੍ਰਬਲ ਪ੍ਰਭਾਵੀ ਯੋਗ ਨਹੀਂ ਬਣਦਾ ਸ਼ਨੀ ਅਤੇ ਗੁਰੂ ਨੇ ਉਹਨਾਂ ਦੀ ਮਾਨਸਿਕਤਾ ਨੂੰ ਬੰਨ ਰੱਖਿਆ ਹੈ। ਅੱਗੇ ਜੈਪੁਰ ਤੋਂ ਪਤ੍ਰਿਕਾ ਜਿਸ ਨੇ 7 ਫਰਵਰੀ ਨੂੰ ਲਿਖਿਆ ਹੈ ਕਿ ਕਿਰਨ ਬੇਦੀ ਦੇ ਚਮਕਦੇ ਸਿਤਾਰੇ-ਬਣ ਸਕਦੀ ਹੈ ਪੀ. ਐਮ.। ਕਿਉਂਕਿ ਉਹਨਾ ਦੀ ਜਨਮ ਕੁੰਡਲੀ ਮੁਤਾਬਕ ਬੁੱਧ ਅਤੇ ਸੂਰਜ ਅੱਛੀ ਸਥਿਤੀ ਵਿੱਚ ਹਨ। ਵਰਤਮਾਨ ਸਮੇਂ ਵਿੱਚ ਗ੍ਰਹਿਆਂ ਦੀ ਅੱਛੀ ਸਥਿਤੀ ਹੈ ਅਤੇ ਉਹ ਸਤਾ ਦੀ ਭਾਗੀਦਾਰ ਬਣ ਸਕਦੀ ਹੈ। ਕੇਜਰੀਵਾਲ ਬਾਰੇ ਆਨੰਦ ਜੌਹਰੀ ਜੋ ਕਿ ਨਵਭਾਰਤ ਟਾਇਮਜ ਵਿੱਚ ਲਿਖਦੇ ਹਨ ਕਿ ਇਸ ਵਕਤ ਗ੍ਰਹਿ ਦਸ਼ਾ ਠੀਕ ਨਾ ਹੋਣ ਕਾਰਣ ਉਹਨਾ ਦਾ ਮੁੱਖ ਮੰਤਰੀ ਬਣਨਾ ਮੁਸਕਲ ਹੈ। ਪਰ 28 ਫਰਵਰੀ ਤੋਂ ਬਾਅਦ ਉਹਨਾਂ ਵਾਸਤੇ ਭਵਿਖ ਅੱਛਾ ਹੈ। ਕਿਰਨ ਬੇਦੀ ਦੇ ਬਾਰੇ ਉਹਨਾਂ ਦਾ ਕਹਿਣਾ ਹੈ ਕਿ ਵਰਤਮਾਨ ਵਿੱਚ ਉਹਨਾਂ ਦੀ ਕੁੰਡਲੀ ਦੇ ਅਨੁਸਾਰ ਉਹਨਾਂ ਦੇ ਚੰਗੇ ਭਵਿੱਖ ਦੀ ਉਮੀਦ ਹੈ। ਰਤਨ ਟਾਇਮਜ ਦੇ ਮੁਤਾਬਕ ਆਪ ਨੂੰ ਸਪਸ਼ਟ ਬੁਹ ਮੱਤ ਦੇ ਆਸਾਰ ਨਜ਼ਰ ਨਹੀਂ ਆ ਰਹੇ। ਇਸ ਵਾਸਤੇ ਭਾਜਪਾ ਦਾ ਪਲੜਾ ਭਾਰੀ ਰਹੇਗਾ। ਇਸ ਮੁਤਾਬਕ ਕਿਰਨ ਬੇਦੀ ਮੁੱਖ ਮੰਤਰੀ ਬਣ ਸਕਦੀ ਹੈ ਅਤੇ ਕੇਜਰੀਵਾਲ ਵਿਰੋਧੀ ਧਿਰ ਦੇ ਨੇਤਾ। ਲੱਗਭਗ ਇਸ ਤਰ੍ਹਾਂ ਦੀਆਂ ਹੋਰ ਵੀ ਭਵਿੱਖਬਾਣੀਆਂ ਹਨ। ਹੁਣ ਆਪ ਸਭ ਨੇ ਦੇਖ ਹੀ ਲਿਆ ਹੈ ਕਿ ਕਿਰਨ ਬੇਦੀ ਦਾ ਮੁੱਖ ਮੰਤਰੀ ਬਣਨਾ ਤਾਂ ਦੂਰ ਉਹ ਤਾਂ ਵਿਧਾਇਕ ਵੀ ਨਹੀਂ ਬਣ ਸਕੀ। ਇਸ ਦੇ ਨਾਲ ਹੀ ਦਿੱਲੀ ਦੇ ਵੋਟਰਾਂ ਨੇ ਜੋਤਿਸ਼ ਵਿਗਿਆਨ (?) ਨੂੰ ਪੂਰੀ ਤਰ੍ਹਾਂ ਫੇਲ੍ਹ ਕਰਦੇ ਹੋਏ 673 ਦੇ ਨਤੀਜੇ ਨਾਲ ਭਾਜਪਾ ਨੂੰ ਵਿਰੋਧੀ ਧਿਰ ਦਾ ਦਰਜਾ ਪ੍ਰਾਪਤ ਕਰਨ ਜੋਗੀ ਵੀ ਨਹੀਂ ਛੱਡਿਆ। ਸਾਇਦ ਆਪ ਨੂੰ ਯਾਦ ਹੋਵੇਗਾ ਕਿ ਪਿਛਲੀ ਐਨ ਡੀ ਏ ਸਰਕਾਰ ਸਮੇਂ ਮਨੁੱਖੀ ਵਸੀਲਿਆਂ ਬਾਰੇ ਵਿਕਾਸ ਮੰਤਰੀ ਰਹੇ ਮਨੋਹਰ ਜੋਸ਼ੀ ਜਿਨ੍ਹਾਂ ਨੇ ਫਲਜੋਤਿਸ ਨੂੰ ਯੂਨੀਵਰਸਿਟੀਆਂ ਵਿੱਚ ਲਾਗੂ ਕਰਨ ਦੀ ਵਕਾਲਤ ਕੀਤੀ ਸੀ । ਜਦ ਦੂਜੀ ਵਾਰ ਚੋਣ ਲੜੀ ਤਾਂ ਉਹ ਮੰਤਰੀ ਤਾਂ ਕੀ ਮੈਬਰ ਪਾਰਲੀਮੈਟ ਵੀ ਨਹੀਂ ਬਣ ਸਕੇ।

ਸੋ ਹੁਣ ਤੁਸੀਂ ਹੀ ਫੈਸਲਾ ਲਵੋ ਕਿ, ਪੰਡਤ ਜੀ ਦਾ ਜੋਤਿਸ਼ ਕਿੰਨਾ ਕੁ ਸੱਚਾ ਹੈ? ਅਤੇ ਫਲਿਤਜੋਤਿਸ਼ ਦੇ ਮੱਕੜਜਾਲ ਵਿੱਚੋਂ ਬਾਹਰ ਆਉਣ ਵਾਸਤੇ ਕੀ ਅਜੇ ਵੀ ਕਿਸੇ ਹੋਰ ਪ੍ਰਮਾਣ ਦੀ ਜਰੂਰਤ ਹੈ?

ਹਰਚੰਦ ਭਿੰਡਰ

ਨਵੰਬਰ-ਦਸੰਬਰ ਅੰਕ ਤੋਂ ਅੱਗੇ
ਲੜੀਵਾਰ ਪੁਸਤਕ

# ਭੱਜੋ ਨਾ, ਦੁਨੀਆਂ ਨੂੰ ਬਦਲੋ
## ਜੋਂਕਾਂ ਦੇ ਦੁਸ਼ਮਣ ਮਾਰਕਸ

ਰਾਹੁਲ ਸਾਂਕ੍ਰਿਤਆਇਨ



ਦੁਖਰਾਮ: ਅੱਜ ਤਾਂ ਭਰਾ ਮਾਰਕਸ ਬਾਰੇ ਕੁੱਝ ਦੱਸ?

ਸੰਤੋਖੀ: ਹਾਂ ਭਰਾ, ਜੋਂਕਾਂ ਦੀ ਗੱਲ ਸੁਣਕੇ ਤਾਂ ਸਾਡਾ ਦਿਨ ਖੌਲਣ ਲੱਗ ਪਿਆ। ਉਹਨਾਂ ਦੇ ਸਾਹਮਣੇ ਗਾਂ-ਮੱਝ ਨੂੰ ਲਗਣ ਵਾਲੀਆਂ ਜੋਂਕਾਂ ਤਾਂ ਕੁਝ ਵੀ ਨੀਂ।

ਭਰਾ: ਦੇਖਿਆ ਨਾ ਸੰਤੋਖੀ ਭਰਾ, ਜੋਂਕਾਂ ਦੀ ਸ਼ਕਲ-ਸੂਰਤ ਚਾਹੇ ਕਿੰਨੀਂ ਵੀ ਸੁੰਦਰ ਹੋਵੇ ਦੇਖਣ ਵਿੱਚ, ਪਰ ਚਾਰੇ ਪਾਸੇ ਦੀ ਧਰਤੀ ਖ਼ੂਨ ਨਾਲ ਲਥਪਥ ਰਹਿੰਦੀ ਐ।

ਸੰਤੋਖੀ: ਇਹਨਾਂ ਦੇ ਵੱਡੇ-ਵੱਡੇ ਮਹਿਲਾਂ ਥੱਲੇ ਨਾ ਜਾਣੇ ਕਿਨੀਆਂ ਜਿੰਦਾ ਲਾਸ਼ਾਂ ਪਈਆਂ ਹੋਈਆਂ, ਤੇ ਪੈਰ-ਪੈਰ ਤੇ ਉਹਨਾਂ ਨੂੰ ਖ਼ੂਨ ਦੀ ਪਿਆਸ ਵਧ ਲੱਗਣ ਲਗੀ।

ਭਰਾ: ਹਾਂ, ਪਹਿਲਾਂ ਬਰਾਦਰੀ-ਬਰਾਦਰੀ ਦੀਆਂ ਛੋਟੀਆਂ-ਮੋਟੀਆਂ ਲੜਾਈਆਂ ਹੁੰਦੀਆਂ ਸੀ, ਫੇਰ ਰਾਜਿਆਂ ਦੀਆਂ ਵੱਡੀਆਂ-ਵੱਡੀਆਂ ਲੜਾਈਆਂ ਹੋਈਆਂ। ਪਰ ਇਹਨਾਂ ਜੋਂਕਾਂ ਦੀਆਂ ਲੜਾਈਆਂ ਸਾਹਮਣੇ ਤਾਂ ਪਹਿਲੀਆਂ ਲੜਾਈਆਂ ਕੁਝ ਵੀ ਨਹੀਂ। ਹੁਣੇ ਜੋ ਇੰਨੀਂ ਵੱਡੀ ਲੜਾਈ ਹੋਈ ਸੀ ਉਹ ਵੀ ਇਹਨਾਂ ਜੋਂਕਾਂ ਦੇ ਕਾਰਨ। ਜਦੋਂ ਦਾ ਜੋਂਕਾਂ ਦਾ ਖ਼ੌਫ਼ ਵਧਿਆ ਐ ਉਦੋਂ ਤੋਂ ਈ ਕਿੰਨੇ ਹੀ ਮਨੁੱਖਤਾ ਰੱਖਣ ਵਾਲੇ ਸੋਚਣ ਲੱਗੇ ਕਿ ਕਿਵੇਂ ਦੁਨੀਆਂ ਦੇ ਦੁੱਖ ਦੂਰ ਹੋਣ। ਉਹਨਾਂ ਨੇ ਸੋਚਿਆ ਕਿ ਜਦ ਤਕ ਧਨੀ-ਗਰੀਬ ਰਹਿਣਗੇ, ਉਦੋਂ ਤੱਕ ਲੋਕਾਂ ਨੂੰ ਸੁੱਖ-ਚੈਨ ਨਹੀਂ ਮਿਲਣਾ, ਕਿਉਂਕਿ ਧਨੀ ਬਣਦਾ ਈ ਬਹੁਤ ਸਾਰੇ ਲੋਕਾਂ ਨੂੰ ਗਰੀਬ ਬਣਾ ਕੇ ਐ। ਜੇ ਧਨੀ-ਗਰੀਬ ਦਾ ਭੇਦ ਮਿਟਾ ਦਿੱਤਾ ਜਾਏ, ਤਾਂ ਦੁਨੀਆਂ ਵਿੱਚ ਦੁੱਖ ਨਹੀਂ ਰਹਿਣਗੇ।

ਦੁਖਰਾਮ: ਕਿਉਂ ਭਰਾ, ਅਜਿਹੇ ਲੋਕ ਦੁਨੀਆਂ ਵਿੱਚ ਪਹਿਲਾਂ ਵੀ ਪੈਦਾ ਹੋਏ?

ਭਰਾ: ਪੈਦਾ ਹੋਏ, ਪਰ ਉਹਨਾਂ ਨੂੰ ਚੰਗੀ ਤਰ੍ਹਾਂ ਨਬਜ ਦਾ ਨਹੀਂ ਸੀ ਪਤਾ ਲੱਗਿਆ। ਉਹ ਰੋਗ ਦੇ ਅਸਲੀ ਕਾਰਨ ਦਾ ਪਤਾ ਨਹੀਂ ਲਾ ਸਕੇ।

ਦੁਖਰਾਮ: ਕਾਰਨ ਦਾ ਪਤਾ ਨੀਂ ਲੱਗੇਗਾ ਤਾਂ ਦਵਾ ਕਿਵੇਂ ਦੱਸਣਗੇ?

ਭਰਾ: ਜਿਹਨਾਂ ਨੇ ਧਨੀ-ਗਰੀਬ ਦਾ ਭੇਦ ਮਿਟਾਉਣਾ ਚਾਹਿਆ, ਪਰ ਕੋਈ ਸਫਲ ਨਾ ਹੋਇਆ। ਅੰਤ ਵਿੱਚ ਮਸ਼ੀਨ ਦੀ ਵਿਦਿਆ ਦਾ ਪਤਾ ਲੱਗਿਆ। ਵਪਾਰੀਆਂ ਨੇ ਕਾਰਖਾਨੇ ਖੋਲ੍ਹ ਲਏ। ਇੱਕ-ਇੱਕ ਕਾਰਖਾਨੇ ਵਿੱਚ ਇੱਕ ਛੱਤ ਦੇ ਥੱਲੇ ਹਜਾਰ-ਹਜਾਰ, ਦੋ-ਦੋ ਹਜਾਰ ਮਜਦੂਰ ਕੰਮ ਕਰਨ ਲੱਗੇ। ਕਾਰੀਗਾਰਾਂ ਦਾ ਰੋਜਗਾਰ ਚੌਪਟ ਕਰ ਦਿੱਤਾ। ਰੂੰ ਪਿੰਜਣ ਵਾਲਾ, ਜੁਲਾਹਾ, ਤਰਖਾਣ, ਲੌਹਾਰ, ਘੁਮਿਆਰ ਤੇ ਤਾਂਬੇ-ਪਿੱਤਲ ਦੀਆਂ ਚੀਜ਼ਾਂ ਬਣਾਉਣ ਵਾਲਿਆਂ ਨੂੰ ਹਾਰ ਮੰਨਣੀ ਪਈ, ਸਾਰਿਆਂ ਦੇ ਘਰ ਉਜੜ ਗਏ ਤੇ ਕਾਰਖਾਨਿਆਂ ਵਿੱਚ ਮਜਦੂਰੀ ਕਰਨ ਤੋਂ ਸਿਵਾਏ ਹੋਰ ਕੋਈ ਚਾਰਾ ਨਾ ਰਿਹਾ। ਲੱਖਾਂ ਮਜ਼ਦੂਰ ਵਿਲਾਇਤ ਦੇ ਕਾਰਖਾਨਿਆਂ ਵਿੱਚ ਮਜਦੂਰੀ ਕਰਨ ਲੱਗੇ। ਮਾਲਿਕ ਤਾਂ ਮਜ਼ਦੂਰ ਨਹੀਂ ਚਾਹੁੰਦੇ, ਗੁਲਾਮ ਚਾਹੁੰਦੇ ਐ। ਗੁਲਾਮਾਂ ਨੂੰ ਚਾਹੇ ਮਾਰੋ-ਪਿੱਟੋ, ਉਸਨੂੰ ਕਿਤੇ ਰੋਕ ਨਹੀਂ। ਉਸਦੀ ਦੇਹ ਤਾਂ ਮਾਲਿਕ ਦੇ ਹੱਥ ਵਿੱਚ ਵਿਕ ਚੁੱਕੀ ਐ। ਮਜਦੂਰਾਂ ਨਾਲ ਵੀ ਮਾਲਿਕ ਅਜਿਹਾ ਈ ਸਲੂਕ ਕਰਨਾ ਚਾਹੁੰਦੇ ਸੀ। ਜਦੋਂ ਚਾਹਿਆ ਕਿਸੇ ਨੂੰ ਨੌਕਰੀ ਤੇ ਰੱਖ ਲਿਆ, ਨਾਰਾਜ ਹੋਏ ਤਾਂ ਕੱਢ ਦਿੱਤਾ। ਪਰ ਕਾਰਖਾਨੇ ਵਾਲੇ ਮਜਦੂਰਾਂ ਦਾ ਘਰ ਤਾਂ ਪਹਿਲਾਂ ਈ ਉਜੜ ਗਿਆ ਸੀ, ਹੁਣ ਮਾਲਿਕ ਦੇ ਕੱਢਣ 'ਤੇ ਜਾਣ ਤਾਂ ਕਿੱਥੇ ਜਾਣ? ਆਪਣੇ ਭਰਾਵਾਂ ਤੇ ਜੁਲਮ ਹੁੰਦਾ ਦੇਖਿਆ, ਦੂਜੇ ਮਜਦੂਰਾਂ ਦਾ ਵੀ ਦਿਲ ਪਸੀਜ ਗਿਆ। ਉਹ ਵੀ ਸਮਝਣ ਲੱਗੇ ਕਿ ਜੇ ਅੱਜ ਇਸਦਾ ਇਹ ਹਾਲ ਐ, ਉਹੀ ਕਲ ਸਾਡੇ ਨਾਲ ਹੋਊ। ਮਜਦੂਰ ਇਕੱਠੇ ਹੋਣ ਲੱਗੇ, ਉਹਨਾਂ ਨੇ ਕਿਹਾ ਕਿ ਸਾਡੇ ਭਰਾਵਾਂ ਨੂੰ ਕੰਮ ਤੋਂ ਕੱਢਣਾ ਠੀਕ ਨਹੀਂ, ਕੱਢੋਗੇ ਤਾਂ ਅਸੀਂ ਵੀ ਕੰਮ ਨਹੀਂ ਕਰਾਂਗੇ।

ਦੁਖਰਾਮ: ਹੜਤਾਲ ਕਰਨਗੇ।

ਸੰਤੋਖੀ: ਹੜਤਾਲ ਕੀ ਦੁਖ ਭਰਾ?

ਦੁਖਰਾਮ: ਸਾਰਾ ਕੁੱਝ ਤੂੰ ਸਮਝ ਲਏਗਾ। ਮਜਦੂਰ ਕਾਰਖਾਨੇ ਦਾ ਕੰਮ ਛੱਡ ਦਿੰਦੇ ਐ, ਇਸੇ ਨੂੰ ਹੜਤਾਲ ਕਹਿੰਦੇ ਐ।

ਭਰਾ: ਪੂੰਜੀਪਤੀ ਜੋਂਕਾਂ ਨੂੰ ਇਹ ਪਤਾ ਨਹੀਂ ਸੀ। ਉਹਨਾਂ ਨੇ ਸਮਝਿਆ ਕਿ ਜਿਹਨਾਂ ਦੇ ਘਰ-ਬਾਰ ਨਹੀਂ, ਕੋਈ ਟਿਕਾਣਾ ਨਹੀਂ, ਉਹਨਾਂ ਦੀ ਕੀ ਮਜਾਲ ਐ, ਕਿ ਸਾਨੂੰ ਅੱਖਾਂ ਦਿਖਾਉਣ। ਪਰ ਉਹਨਾਂ ਨੂੰ ਇਹ ਨਹੀਂ ਸਮਝ ਆਈ ਕਿ ਜਿੰਨਾਂ ਕਾਰਖਾਨਿਆਂ ਨੇ ਉਹਨਾਂ ਦੇ ਘਰਾਂ ਵਿੱਚ ਕਰੋੜਾਂ ਦਾ ਮੀਂਹ ਪਾਇਆ, ਉਹਨਾਂ ਨੇ ਇਹਨਾਂ ਹਜ਼ਾਰਾਂ ਮਜ਼ਦੂਰਾਂ ਨੂੰ ਇਕੱਠਾ ਕਰ ਦਿੱਤਾ, ਇੱਕ ਕਿਸ਼ਤੀ ਵਿੱਚ ਬੈਠਾ ਦਿੱਤਾ। ਹੁਣ ਸਾਰਿਆਂ ਲਈ ਚੰਗਾ-ਬੁਰਾ ਇਕੋ ਜਿਹਾ ਸੀ। ਇਕ ਤੇ ਸੰਕਟ ਪੈਦਾ ਹੋਇਆ ਤਾਂ ਦੂਜਾ ਚੁੱਪ ਕਿਵੇਂ ਰਹਿ ਸਕਦਾ ਸੀ? ਮਜ਼ਦੂਰਾਂ ਦੀ ਬਰਾਦਰੀ ਬਣ ਗਈ। ਉਹਨਾਂ ਨੇ ਹੜਤਾਲਾਂ ਕੀਤੀਆਂ। ਹੜਤਾਲ ਕਰਨ ਤੇ ਉਹਨਾਂ ਦੇ ਬਾਲ-ਬੱਚਿਆਂ ਨੂੰ ਭੁੱਖੇ ਮਰਨਾ ਪਿਆ, ਪਰ ਮਾਲਿਕ ਦਾ ਵੀ ਲੱਖਾਂ ਦਾ ਨੁਕਸਾਨ ਹੁੰਦਾ। ਸਰਕਾਰ ਵੀ ਮਾਲਿਕਾਂ ਦੀ, ਪੁਲਿਸ਼ ਤੇ ਫੌਜ ਵੀ ਪੂੰਜੀਪਤੀਆਂ ਦੀ। ਸ਼ਾਰੇ ਮਜਦੂਰਾਂ ਨੂੰ ਇਸ ਪਾਸੇ ਤੋਂ ਦਬਾ। ਕਿੰਨੇ ਈਂ ਗੋਲੀ ਨਾਲ ਮਰੇ, ਕਿੰਨ੍ਹਿਆਂ ਨੂੰ ਜੇਲ੍ਹ ਭੇਜਿਆ ਜਾਂਦਾ ਤੇ ਕਿੰਨੇ ਈ ਭੁੱਖ ਨਾਲ ਤੜਫੇ, ਪਰ ਇਹ ਇਕ ਦਿਨ ਦੀ ਆਫਤ ਤਾਂ ਸੀ ਨਹੀਂ, ਕਿ ਮਜਦੂਰ ਸਿਰ ਝੁਕਾ ਦਿੰਦੇ। ਹਾਰਦੇ, ਤਕਲੀਫ ਸਹਿੰਦੇ ਮਜਦੂਰਾਂ ਦੀਆਂ ਬਹੁਤ ਸਾਰੀਆਂ ਮੰਗਾਂ ਨੂੰ ਪੂੰਜੀਪਤੀ ਮੰਨਣ ਲਈ ਮਜਬੂਰ ਸੀ। ਇਹ ਅਠਾਰਾਂ ਸੌ ਈਸਵੀ ਤੋਂ ਕੁੱਝ ਪਹਿਲਾਂ ਤੇ ਕੁੱਝ ਪਿੱਛੋਂ ਦੀਆਂ ਗੱਲਾਂ ਐ। ਇਸਦੇ ਬਾਅਦ, ਅੱਜ ਤੋਂ ਸੌ ਸਾਲ ਪਹਿਲਾਂ (5 ਮਈ, 1818 ਈ.) ਮਾਰਕਸ ਦਾ ਜਨਮ ਜਰਮਨੀ ਵਿੱਚ ਹੋਇਆ। ਰਾਇਨਲੈਂਡ ਇਲਾਕੇ ਦੇ ਟਰੇਵੇਜ ਨਗਰ ਵਿੱਚ ਉਸਦੇ ਪਿਤਾ ਇੱਕ ਯਹੂਦੀ ਵਕੀਲ ਸੀ। ਮਾਰਕਸ ਖਾਨਦਾਨ ਦਾ ਨਾਂ ਸੀ। ਉਸ ਦਾ ਨਾਂ ਸੀ ਕਾਰਲ।

ਦੁਖਰਾਮ: ਪੂਰਾ ਨਾਂ ਕਾਰਲ ਮਾਰਕਸ ਹੋਇਆ ਨਾ ਭਰਾ?

ਭਰਾ: ਹਾਂ, ਪਰ ਦੁਨੀਆਂ ਵਿੱਚ ਮਾਰਕਸ ਨਾਮ ਨੂੰ ਸਾਰੇ ਜਾਣਦੇ ਐਂ।

ਦੁਖਰਾਮ: ਤੇ ਯਹੂਦੀ ਕੀ ਐਂ?

ਭਰਾ: ਯਹੂਦੀ ਇਕ ਜਾਤੀ ਐ, ਜਿਸ ਵਿੱਚ ਵੱਡੇ-ਵੱਡੇ ਪੂੰਜੀਪਤੀ ਵੀ ਐਂ। ਵੱਡੇ-ਵੱਡੇ ਪੰਡਿਤ ਵੀ, ਪਰ ਸਭ ਤੋਂ ਜਿਆਦਾ ਮਜ਼ਦੂਰ ਐਂ। ਇਹ ਦੁਨੀਆਂ ਵਿੱਚ ਹਰ ਥਾਂ ਖਿਡੇ ਹੋਏ ਐ। ਮਾਰਕਸ ਦੇ ਪਿਤਾ ਵਕੀਲ ਸੀ। ਜਦੋਂ ਮਾਰਕਸ ਛੇ ਸਾਲਾਂ ਦਾ ਸੀ, ਤਾਂ ਉਹਨਾਂ ਦੇ ਪਿਤਾ ਯਹੂਦੀ ਧਰਮ ਛੱਡ ਕੇ ਇਸਾਈ ਬਣ ਗਏ। ਮਾਰਕਸ ਬਚਪਨ ਤੋਂ ਈ ਬੜਾ ਤੇਜ ਸੀ।

ਦੁਖਰਾਮ: ਤੇਜ ਨਾ ਹੁੰਦੇ, ਤਾਂ ਜੋਂਕਾਂ ਦੇ ਚਾਰ ਹਜ਼ਾਰ ਸਾਲ ਦੇ ਜਾਲ ਨੂੰ ਤੋੜ ਕਿਵੇਂ ਦਿੰਦੇ?

ਭਰਾ: ਮਾਰਕਸ ਆਪਣੇ ਸ਼ਹਿਰ ਦੇ ਇਸਾਈ ਸਕੂਲ ਵਿੱਚ ਪੜ੍ਹੇ। ਕਦੇ-ਕਦੇ ਆਪਣੇ ਪਿਤਾ ਦੇ ਮਿੱਤਰ ਨਾਲ ਗੱਲਬਾਤ ਹੁੰਦੀ। ਮਿੱਤਰ ਵਿਦਵਾਨ ਸੀ ਤੇ ਵਿਦਿਆ ਦਾ ਆਦਰ ਕਰਦਾ ਸੀ। ਇਸਾਈ ਸਕੂਲ ਦੀ ਪੜ੍ਹਾਈ ਖਤਮ ਕਰਕੇ ਸਤਾਰਾਂ ਸਾਲ ਦੀ ਉਮਰ ਵਿੱਚ ਉਹ ਬੋਨ ਸ਼ਹਿਰ ਦੀ ਯੂਨੀਵਰਸਿਟੀ ਵਿੱਚ ਵਕਾਲਤ ਪੜ੍ਹਣ ਲੱਗੇ ਪਰ ਇਕ ਸਾਲ ਬਾਅਦ ਮਾਰਕਸ ਦਾ ਮਨ ਓਚਾਟ ਹੋ ਗਿਆ। ਫੇਰ ਉਹ ਜਰਮਨੀ ਦੇ ਸਭ ਤੋਂ ਵੱਡੇ ਸ਼ਹਿਰ ਬਰਲਿਨ ਦੀ ਯੂਨੀਵਰਸਿਟੀ ਵਿੱਚ ਚਲੇ ਗਏ। ਵਕਾਲਤ ਪੜ੍ਹਣੀ ਛੱਡ ਦਿੱਤੀ, ਹੁਣ ਉਹ ਇਤਿਹਾਸ ਪੜ੍ਹਣ ਲੱਗੇ, ਕਵਿਤਾ ਤੇ ਦਰਸ਼ਨ।

ਦੁਖਰਾਮ: ਦਰਸ਼ਨ ਕੀ ਐ ਭਰਾ?

ਸੰਤੋਖੀ: ਦਰਸ਼ਨ ਵੀ ਨੀਂ ਜਾਣਦਾ? ਰੋਜ ਆਪਾਂ ਦਰਸ਼ਨ-ਦਰਸ਼ਨ ਕਰਦੇ ਐਂ।

ਦੁਖਰਾਮ: ਤਾਂ ਇਸ ਦਰਸ਼ਨ-ਪਰਸ਼ਨ ਵਿੱਚ ਪੜ੍ਹਣਾ ਕੀ ਐ? ਇਹ ਕੋਈ ਦੂਜਾ ਹੀ ਦਰਸ਼ਨ ਹੋਊਂ। ਸਖੀ-ਸਮਾਜ ਵਾਲਿਆਂ ਨੂੰ ਜਿਵੇਂ ਭਗਵਾਨ ਦਰਸ਼ਨ ਦਿੰਦੇ ਐਂ, ਉਹ ਦਰਸ਼ਨ ਤਾਂ ਨੀਂ ਐ ਭਰਾ!

ਭਰਾ: ਹਾਂ, ਕੁੱਝ ਹੋਊ ਇਹਾ ਈ। ਹੈ ਤਾਂ ਇਹ ਹਨੇਰੀ ਕੋਠਰੀ ਵਿੱਚ ਕਾਲੀ ਬਿੱਲੀ ਨੂੰ ਫੜਣਾ।

ਦੁਖਰਾਮ: ਕੀ ਇੱਥੇ ਵੀ ਤਾਂ ਜੋਂਕਾਂ ਦੀ ਮਾਇਆ ਨਹੀਂ ਐ, ਭਰਾ?

ਭਰਾ: ਬਹੁਤ ਸਾਰੀ ਮਾਇਆ ਐ। ਅਧਿਆਤਮਵਾਦੀ ਦਰਸ਼ਨ ਵਾਲੇ ਕਹਿੰਦੇ ਐ ਕਿ ਦੁਨੀਆਂ ਸਾਰੀ ਮਾਇਆ ਐ।

ਦੁਖਰਾਮ: ਉਹਨਾਂ ਦੇ ਸਾਹਮਣੇ ਜਦੋਂ ਥਾਲੀ ਪਰੋਸ ਕੇ ਰੱਖੀ ਜਾਂਦੀ ਐ, ਤਾਂ ਉਹ ਆਪਣੇ ਹੱਥ ਉਧਰ ਕਰਦੇ ਐ ਕਿ ਨੀਂ?

ਭਰਾ: ਕਰਦੇ ਐ, ਖਾਂਦੇ ਐ, ਮੌਜ ਕਰਦੇ ਐ।

ਦੁਖਰਾਮ: ਬਸ ਬਸ ਹੋ ਗਿਆ ਭਰਾ! ਇਹੀ ਸਾਰਾ ਧੋਖਾ ਐ। ਜੋਂਕਾਂ ਦਾ ਬਹੁਤ ਵੱਡਾ ਜਾਲ ਐ। ਜੋਂਕਾਂ ਦਾ 56 ਪ੍ਰਕਾਰ ਤਾਂ ਖੋਹੇਗਾ ਨੀਂ। ਉਹਨਾਂ ਦਾ ਸ਼ਰਾਬ ਤੇ ਪਰੀਆਂ ਦਾ ਨਾਚ ਚਲਦਾ ਹੀ ਰਹੇਗਾ।ਉਹ ਲੋਕਾਂ ਦਾ ਖ਼ੂਨ ਪੀ-ਪੀ ਕੇ ਸਾਲ ਵਿੱਚ ਕਰੋੜ-ਕਰੋੜ ਆਦਮੀ ਮਾਰਦੇ ਰਹਿਣਗੇ। ਉਹਨਾਂ ਦੇ ਭੋਗ ਵਿਲਾਸ ਵਿੱਚ ਇਹ ਦਰਸ਼ਨ ਕੋਈ ਦਖਲ ਨੀਂ ਦੇਵੇਗਾ।ਉਹ ਬਸ ਇਹੀ ਚਾਹੁੰਦੇ ਐ ਕਿ ਜੋਂਕਾਂ ਦੇ ਜੁਲਮ ਨੂੰ ਲੋਕ ਮਾਇਆ ਸਮਝਣ। ਦੁਨੀਆਂ ਨੂੰ ਬਦਤਰ ਬਣਾਉਣ ਦਾ ਸਾਰਾ ਕਸੂਰ ਜੋਂਕਾਂ ਦਾ ਐ, ਪਰ ਉਹ ਲੋਕਾਂ ਨੂੰ ਦੱਸਣਾ ਚਾਹੁੰਦੇ ਐ ਕਿ ਇਹ ਸਭ ਮਾਇਆ ਐ।

ਭਰਾ: ਤੂੰ ਠੀਕ ਕਹਿ ਰਿਹਾ ਦੁਖ ਭਰਾ! ਲੋਕਾਂ ਨੂੰ ਭੁੱਲ-ਭੁਲਾਈਆ ਵਿੱਚ ਪਾਉਣ ਲਈ ਹਿੰਦੁਸਤਾਨ ਵਿੱਚ ਅਧਿਆਤਮਵਾਦੀ ਦਰਸ਼ਨ ਵਾਲੇ ਗਿਆਨੀ ਪੈਦਾ ਹੋਏ, ਯੂਰਪ ਵਿੱਚ ਵੀ ਪੈਦਾ ਹੋਏ। ਮਾਰਕਸ ਨੇ ਜਵਾਨੀ ਵਿੱਚ ਦਰਸ਼ਨ ਪੜ੍ਹਿਆ ਤਾਂ ਚੰਗਾ ਕੀਤਾ। ਜਦੋਂ ਮਾਰਕਸ ਉਨੀਂ ਸਾਲ ਦੇ ਸੀ, ਉਦੋਂ ਹੀ ਕਾਂਟ ਤੇ ਫਿਖਟੇ ਜਿਹੇ ਚੋਟੀ ਦੇ ਪੰਡਿਤਾਂ ਦਾ ਦਰਸ਼ਨ ਉਹਨਾਂ ਨੂੰ ਥੋਥੀ ਕਲਪਨਾ ਲੱਗੀ। ਫੇਰ ਮਾਰਕਸ ਨੂੰ ਇਕ ਹੋਰ ਦਰਸ਼ਨ ਦੇ ਪੰਡਿਤ ਹੇਗੇਲ ਦੀ ਕਿਤਾਬ ਪੜ੍ਹਣ ਨੂੰ ਮਿਲੀ। ਹੇਗੇਲ ਦੀ ਇਹ ਗੱਲ ਮਾਰਕਸ ਨੂੰ ਬਹੁਤ ਪਸੰਦ ਆਈ, ਕਿ ਦੁਨੀਆਂ ਵਿੱਚ ਜੋ ਇਹ ਚਿਤਰ-ਵਿਚਿਤਰ ਦਿਖਾਈ ਦਿੰਦੇ ਐ, ਉਹ ਇਸ ਲਈ ਕਿ ਉਹ ਹਰ ਪਲ ਬਦਲ ਰਹੀ ਐ। ਦੁਨੀਆਂ ਦੀ ਕੋਈ ਚੀਜ਼ ਛੋਟੀ ਤੋਂ ਛੋਟੀ ਜਾਂ ਵੱਡੀ ਅਜਿਹੀ ਨਹੀਂ ਜੋ ਨਾ ਬਦਲੇ।

ਦੁਖਰਾਮ: ਤਾਂ ਸਾਰੀਆਂ ਚੀਜ਼ਾਂ ਬਦਲਦੀਆਂ ਰਹਿੰਦੀਆਂ, ਦੁਨੀਆਂ ਵਿੱਚ ਨਾ ਬਦਲਣ ਵਾਲੀ ਕੋਈ ਚੀਜ਼ ਨੀਂ, ਇਹੀ ਗੱਲ ਮਾਰਕਸ ਨੂੰ ਪਸੰਦ ਆਈ ਨਾ ਭਰਾ?

ਭਰਾ: ਹਾਂ, ਬਰਲਿਨ ਤੋਂ ਫੇਰ ਮਾਰਕਸ ਜੇਨ ਸ਼ਹਿਰ ਦੀ ਯੂਨੀਵਰਸਿਟੀ 'ਚ ਚਲੇ ਗਏ ਤੇ ਤੇਈਂ ਸਾਲਾਂ ਦੀ ਉਮਰ ਵਿੱਚ ਵਿੱਦਿਆ ਪੂਰੀ ਹੋਣ ਤੇ ਉਹਨਾਂ ਨੂੰ ਡਾਕਟਰੀ ਦੀ ਪਦਵੀ ਮਿਲੀ।

ਦੁਖਰਾਮ: ਦਵਾਈ ਦੇਣ ਵਾਲੇ ਡਾਕਟਰ ਦੀ, ਭਰਾ?

ਭਰਾ: ਗਿਆਨ ਦੇ ਡਾਕਟਰ, ਦੁਖ ਭਰਾ! ਮਾਰਕਸ ਨੇ ਗਿਆਨ ਸਾਰਾ ਪੜ੍ਹ ਲਿਆ, ਪਰ ਦੁਨੀਆਂ ਵਿੱਚ ਦੇਖਿਆ, ਸਾਰੀਆਂ ਥਾਵਾਂ ਤੇ ਲੋਕਾਂ ਦੀ ਬਦਤਰ ਹਾਲਤ ਦੀ ਅੱਗ ਧੂ-ਧੂ ਕਰਕੇ ਮੱਚ ਰਹੀ ਐ। ਉਹਨਾਂ ਦੀ ਕਲਮ ਵਿੱਚ ਅਥਾਹ ਤਾਕਤ ਸੀ। ਉਹਨਾਂ ਦੀ ਨਜ਼ਰ ਇੰਨੀ ਤਿੱਖੀ ਸੀ ਕਿ ਗਹਿਰੀ ਤੋਂ ਗਹਿਰੀ ਥਾਂ ਵਿੱਚ ਘੁਸ ਜਾਂਦੀ ਸੀ। ਯੂਨੀਵਰਸਿਟੀ ਤੋਂ ਪੜ੍ਹ ਕੇ ਨਿਕਲਣ ਬਾਅਦ ਮਾਰਕਸ ਇਕ ਅਖਬਾਰ ਦੇ ਸੰਪਾਦਕ ਬਣ ਗਏ।

ਦੁਖਰਾਮ: ਸੰਪਾਦਕ ਕੀ ਹੁੰਦਾ, ਭਰਾ?

ਭਰਾ: ਅਖਬਾਰ ਦੇ ਸਾਰੇ ਲੇਖਾਂ ਨੂੰ ਪਰਖਣ ਤੇ ਰਾਹ ਦਿਖਾਉਣ ਲਈ ਮੁੱਖ ਲੇਖ ਲਿਖਣ ਦੀ ਜਿਸਤੇ ਜ਼ਿੰਮੇਵਾਰੀ ਹੋਵੇ, ਉਸਨੂੰ ਹੀ ਸੰਪਾਦਕ ਕਹਿੰਦੇ ਐ। ਸੰਪਾਦਕ ਰਹਿਣ ਵੇਲੇ ਮਾਰਕਸ ਨੂੰ ਮਜਦੂਰਾਂ ਦੀਆਂ ਦੁਖ-ਤਕਲੀਫਾਂ ਜਾਨਣ ਦਾ ਹੋਰ ਮੌਕਾ ਮਿਲਿਆ। ਫੇਰ ਦੋ ਸਾਲ ਤੱਕ ਉਹਨਾਂ ਨੇ ਉਸਦੇ ਕਾਰਨ ਲੱਭਣ ਤੇ ਦਵਾਈ ਦਾ ਪਤਾ ਲਾਉਣ ਲਈ ਖ਼ੂਬ ਸੋਚਿਆ ਤੇ ਪੜ੍ਹਿਆ। ਜਦੋਂ ਮਾਰਕਸ ਪੱਚੀ ਸਾਲਾਂ (1835) ਦੇ ਸੀ ਤਾਂ ਆਪਣੇ ਇਕ ਦੋਸਤ ਨੂੰ ਚਿੱਠੀ ਲਿਖੀ ਸੀ - ਲੁੱਟਣ ਤੇ ਵਪਾਰ ਕਰਨ ਦਾ ਜੋ ਢੰਗ ਦੁਨੀਆਂ ਵਿੱਚ ਚੱਲ ਰਿਹੈ, ਉਹ ਸਾਰੇ ਸਮਾਜ ਦੀ ਜੜ੍ਹ ਨੂੰ ਅੰਦਰੇ ਹੀ ਅੰਦਰ ਛੇਤੀ-ਛੇਤੀ ਕੁਤਰ ਰਿਹੈ, ਜਿੰਨੀ ਛੇਤੀ ਆਦਮੀਆਂ ਦੀ ਗਿਣਤੀ ਵਧਦੀ ਰਹੀ, ਉਸਤੋਂ ਵੀ ਛੇਤੀ ਉਹ ਕੁਤਰ ਰਹੇ ਐ, ਇਸ ਜ਼ਖਮ ਨੂੰ ਪੁਰਾਣਾ (ਜੋਂਕਾਂ ਵਾਲਾ) ਢੰਗ ਭਰ ਨਹੀਂ ਸਕਦਾ, ਕਿਉਂਕਿ ਉਸ ਕੋਲ ਭਰਨ ਦੀ ਕੋਈ ਤਾਕਤ ਹੀ ਨਹੀਂ। ਉਹ (ਜੋਂਕਾਂ ਦਾ ਢੰਗ) ਤਾਂ ਸਿਰਫ ਭੋਗ ਕਰਨਾ ਤੇ ਆਪ ਜਿਉਣਾ, ਬਸ ਇੰਨਾਂ ਈ ਜਾਣਦਾ ਹੈ। ਮਾਰਕਸ ਨੇ ਉਸੇ ਸਾਲ ਆਪਣੇ ਪਿਤਾ ਦੇ ਦੋਸਤ ਤਾਲੁਕਦਾਰ ਦੀ ਲੜਕੀ, ਜੇਨੀ ਨਾਲ ਵਿਆਹ ਕੀਤਾ।

ਦੁਖਰਾਮ: ਜੋਂਕ ਦੀ ਲੜਕੀ ਨਾਲ ਵਿਆਹ ਕੀਤਾ?

ਭਰਾ: ਜੋਂਕ ਆਦਮੀ ਤੋਂ ਪੈਦਾ ਹੋਈ ਐ। ਤੇ ਜੋਂਕਾਂ ਵਿੱਚ ਵੀ ਕੋਈ ਕੋਈ ਆਦਮੀ ਪੈਦਾ ਹੋ ਸਕਦਾ ਐ ਕਿ ਨਹੀਂ?

ਦੁਖਰਾਮ: ਹੋ ਸਕਦੈ ਭਰਾ!

ਭਰਾ: ਜੇਨੀ ਉਸੇ ਤਰ੍ਹਾਂ ਦੀ ਸੀ। ਜੋਂਕਾਂ ਦੇ ਘਰਾਂ ਵਿੱਚ ਉਸਨੇ ਜਨਮ ਲਿਆ। ਤੇਈਂ-ਚੌਬੀ ਸਾਲ ਤੱਕ ਜੋਂਕਾਂ ਦੇ ਸੁੱਖ ਨਾਲ ਪਲੀ, ਪਰ ਬਾਕੀ ਸਾਰਾ ਜੀਵਨ ਉਸਨੈ ਕਿੰਨੀਂ

ਤਕਲੀਫ ਝੱਲੀ, ਕਿੰਨੇ ਦੁੱਖ ਸਹੇ, ਉਸਨੂੰ ਸੁਣ ਕੇ ਰੋਂਗਟੇ ਖੜ੍ਹੇ ਹੋ ਜਾਂਦੇ ਐ। ਪੱਚੀ ਸਾਲ ਦੇ ਮਾਰਕਸ ਹੋ ਗਏ ਸੀ, ਕਿ ਜਰਮਨ ਸਰਕਾਰ ਉਹਨਾਂ ਦੇ ਵਿਚਾਰਾਂ ਨੂੰ ਜਾਣ ਕੇ ਘਬਰਾਉਣ ਲੱਗੀ। ਜਾਣਦੇ ਹੋ ਨਾ ਦੁਨੀਆਂ ਭਰ ਦੀਆਂ ਸਰਕਾਰਾਂ ਜੋਂਕਾਂ ਦੀਆਂ ਸਰਕਾਰਾਂ ਐ। ਜੋਂਕਾਂ ਦੇ ਸਵਾਰਥ ਨੂੰ ਬਚਾਉਣਾ ਹੀ ਉਹਨਾਂ ਦਾ ਸਭ ਤੋਂ ਪਹਿਲਾਂ ਕੰਮ ਐ। ਜਰਮਨ ਸਰਕਾਰ ਨੇ ਮਾਰਕਸ ਨੂੰ ਜੇਲ੍ਹ ਵਿੱਚ ਭੇਜਣਾ ਚਾਹਿਆ। ਪਰ ਮਾਰਕਸ ਤੇ ਜੇਨੀ ਦੋਹੇਂ ਉਹਨਾਂ ਦੇ ਹੱਥ ਨਹੀਂ ਆਏ, ਫਰਾਂਸ ਦੀ ਰਾਜਧਾਨੀ ਪੈਰਿਸ ਚਲੇ ਗਏ।

ਦੁਖਰਾਮ: ਸਾਬਾਸ਼! ਮਾਰਕਸ ਜਰਮਨ ਜੋਂਕਾਂ ਦੇ ਪੰਜੇ ਤੋਂ ਬਚ ਗਿਆ।

ਭਰਾ: ਪਰ ਜਰਮਨ ਜੋਂਕਾਂ ਦੀ ਸਰਕਾਰ ਨੇ ਫਰਾਂਸ ਦੀ ਸਰਕਾਰ ਤੇ ਦਬਾ ਪਾਉਣਾ ਸ਼ੁਰੂ ਕੀਤਾ, ਤੇ ਡੇਢ ਦੋ ਸਾਲ ਬਾਅਦ ਫਰਾਂਸ ਦੀ ਸਰਕਾਰ ਨੇ ਉਹਨਾਂ ਨੂੰ ਆਪਣੇ ਦੇਸ਼ 'ਚੋਂ ਜਾਣ ਦਾ ਹੁਕਮ ਦੇ ਦਿੱਤਾ। ਮਾਰਕਸ ਨੂੰ ਉੱਥੋਂ (1845 ਵਿੱਚ) ਬੈਲਜੀਅਮ ਦੇ ਸ਼ਹਿਰ ਬਰੂਸੇਲਸ ਵਿੱਚ ਜਾਣਾ ਪਿਆ। ਦੋ ਸਾਲ ਬੈਲਜੀਅਮ ਵਿੱਚ ਰਹੇ। ਬੜੀ ਗਰੀਬੀ ਦੀ ਜ਼ਿੰਦਗੀ ਬਿਤਾਈ। ਜੇਨੀ ਨੂੰ ਸਾਰੇ ਕੰਮ ਆਪਣੇ ਹੱਥੀ ਕਰਨਾ ਪੈਂਦਾ, ਮਾਰਕਸ ਸਿਰਫ ਜੋਂਕਾਂ ਤੋਂ ਮਜਦੂਰ ਮੁਕਤ ਕਿਵੇਂ ਹੋਣ, ਇਸਤੇ ਸੋਚਦੇ ਤੇ ਲਿਖਦੇ ਰਹੇ, 1843 ਵਿੱਚ ਨਿਆਂ ਵਾਲਿਆਂ ਦੀ ਸਭਾ (ਜਿਸਨੂੰ ਪਹਿਲਾਂ ਹੀ ਵਿਦੇਸ਼ ਵਿੱਚ ਭੱਜੇ ਜਰਮਨ ਮਜਦੂਰਾਂ ਨੇ ਕਾਇਮ ਕੀਤਾ ਸੀ) ਦੀ ਵੱਡੀ ਸਭਾ ਲੰਦਨ ਵਿੱਚ ਹੋਈ, ਉਸ ਸਭਾ ਵਿੱਚ ਮਾਰਕਸ ਦੇ ਜਿੰਦਗੀ ਭਰ ਦੇ ਸਾਥੀ, ਏਂਗਲਜ਼ ਵੀ ਬੁਲਾਏ ਗਏ। ਮਾਰਕਸ ਨੂੰ ਉਥੇ ਸਭਾ ਵਾਲਿਆਂ ਨੇ ਕਿਹਾ, ਕਿ ਸਾਡੇ ਲੋਕਾਂ ਦਾ ਇੱਕ ਢਿੰਢੋਰਾ-ਪੱਤਰ (ਘੋਸ਼ਣਾ-ਪੱਤਰ) ਲਿਖ ਦਿਓ, ਜਿਸ ਨਾਲ ਜੋਂਕਾਂ ਨੂੰ ਵੀ ਪਤਾ ਲਗ ਜਾਏ, ਕਿ ਮਜਦੂਰ ਕੀ ਕਰਨਾ ਚਾਹੁੰਦੇ ਐ, ਤੇ ਦੁਨੀਆਂ ਭਰ ਦੇ ਮਜਦੂਰਾਂ ਨੂੰ ਵੀ ਪਤਾ ਲੱਗੇ, ਕਿ ਦੁਨੀਆਂ ਦੇ ਇਸ ਜਬਰ ਨੂੰ ਢਾਉਣ ਲਈ ਉਹਨਾਂ ਨੇ ਕੀ ਕਰਨਾ, ਜੋਂਕਾਂ ਤੋਂ ਦੇਹ ਨੂੰ ਛੁਡਾਉਣ ਲਈ ਕਿਹੜਾ ਰਾਹ ਫੜਣਾ। ਮਾਰਕਸ ਨੇ ਬੱਤੀ ਸਾਲ ਦੀ ਉਮਰ ਵਿੱਚ ਇਹ ਢਿੰਢੋਰਾ-ਪੱਤਰ ਲਿਖਿਆ, ਜੋ ਹਿੰਦੀ ਵਿੱਚ ਵੀ ਕਮਿਊਨਿਸਟ ਘੋਸ਼ਣਾ ਦੇ ਨਾਂ ਨਾਲ ਛੱਪ ਗਿਆ। ਵੀਹ-ਪੱਚੀ ਪੰਨਿਆਂ ਦੀ ਇਸ ਛੋਟੀ ਜਿਹੀ ਪੁਸਤਕ ਵਿੱਚ ਜੋ ਤਾਕਤ ਐ, ਉਹ ਦੁਨੀਆਂ ਦੀ ਕਿਸੀ ਵੱਡੀ ਤੋਂ ਵੱਡੀ ਕਿਤਾਬ ਵਿੱਚ ਵੀ ਨਹੀਂ ਦੇਖੀ ਗਈ। ਦੁਨੀਆਂ ਦੇ ਮਜਦੂਰਾਂ ਦੀਆਂ ਅੱਖਾਂ ਖੋਲਣ ਵਿੱਚ ਇਸ ਢਿੰਢੋਰਾ-ਪੱਤਰ ਨੇ ਜਿੰਨਾਂ ਕੰਮ ਕੀਤਾ ਕਿਸੇ ਨੇ ਨਹੀਂ ਕੀਤਾ। ਕਿਤਾਬ ਖਤਮ ਕਰਦੇ ਹੋਏ ਮਾਰਕਸ ਨੇ ਕਿਹਾ, "ਮਜਦੂਰੋ! ਆਪਣੇ ਪੈਰ ਦੀਆਂ ਬੇੜੀਆਂ ਨੂੰ ਛੱਡ ਕੇ ਤੁਹਾਡੇ ਕੋਲ ਗਵਾਉਣ ਲਈ ਕੁੱਝ ਨਹੀਂ। (ਜੋਂਕਾਂ ਨੂੰ ਖਤਮ ਕਰ ਦੇਣ ਤੇ) ਇਹ ਸਾਰਾ ਸੰਸਾਰ ਤੁਹਾਡਾ ਹੈ। ਸਾਰੇ ਦੇਸ਼ਾਂ ਦੇ ਮਜ਼ਦੂਰੋ! ਇੱਕ ਹੋ ਜਾਓ।"

ਦੁਖਰਾਮ: ਵਾਹ ਓਏ ਮਾਰਕਸ, ਅੱਜ ਤੂੰ ਮਿਲਦਾ, ਤਾਂ ਆਪਣੇ ਅੱਥਰੂ ਨਾਲ ਤੇਰੇ ਪੈਰ ਧੋਂਦਾ।

**ਪੰਜਾਬੀ ਅਨੁਵਾਦ : ਰਵਿੰਦਰ ਰਾਹੀ ਜੈਤੋ**

## ਇਕਾਈ ਸਹਾਇਤਾ

**ਬਠਿੰਡਾ ਇਕਾਈ:**

ਕੁਲਦੀਪ ਸਿੰਘ ਜੇ.ਈ. ਹੌਰਟੀਕਲਚਰ ਬਠਿੰਡਾ 500

ਨਛੱਤਰ ਸਿੰਘ ਸਾਬਕਾ ਹੈੱਡ ਮਾਸਟਰ, ਜੱਸੀ ਬਾਗ ਵਾਲੀ (ਬਠਿੰਡਾ) 1500

ਮੇਵਾ ਸਿੰਘ ਕੁਟੀ ਕੈਨੇਡਾ ਵਾਲੇ 500

ਪੰਕਜ ਕਾਟੀਆ, ਮਸਾਲੇ ਵਾਲੇ, ਬਠਿੰਡਾ 500

ਮਾਸਟਰ ਜੋਗਿੰਦਰ ਸਿੰਘ (ਪੋਤਾ, ਪੋਤੀ ਦੇ ਜਨਮ ਦਿਨ ਤੇ) 500

ਪੰਚਾਇਤ, ਕਲੱਬ ਅਤੇ ਮੇਲਾ ਪ੍ਰਬੰਧਕ ਕਮੇਟੀ, ਕਾਲ ਝਰਾਨੀ 1500

ਜਗਸੀਰ ਜੀਦਾ ਬਠਿੰਡਾ (ਪੁੱਤਰ ਜਸ਼ਨਦੀਪ ਦੇ ਵਿਆਹ ਦੀ ਖੁਸ਼ੀ ਵਿੱਚ) 1000

ਬਿਕਰਮਜੀਤ ਆਦਰਸ਼ ਨਗਰ, ਬਠਿੰਡਾ (ਪ੍ਰਮੋਸ਼ਨ ਤੇ) 500

ਸੁਖਵਿੰਦਰਪਾਲ ਵਿਰਕ ਖੁਰਦ (ਬੇਟੀ ਨਵਰੀਤ ਦੇ ਜਨਮ ਦਿਨ ਤੇ) 500

ਮਾਸਟਰ ਗਿਆਨ ਸਿੰਘ (ਪੋਤਰੀ ਅਨੰਦਵੀਰ ਦੇ ਜਨਮ ਤੇ) 500

(ਰਾਹੀਂ: ਕੇਵਲ ਕ੍ਰਿਸ਼ਨ, ਮੁਖੀ ਮੀਡੀਆ ਵਿਭਾਗ, ਬਠਿੰਡਾ ਇਕਾਈ)

*ਵਿੱਛੜੇ ਸਾਥੀ ਨਿਰਮਲ ਸੰਧੂ ਕਲਾਂ ਦੀ ਯਾਦ ਦਿਵਾਉਂਦੀ ਇੱਕ ਕੇਸ ਰਿਪੋਰਟ*

# ਹਜ਼ਰਾਇਤ ਵਾਲ਼ੀ ਖਰੈਤੀ ਮਾਈ ਦੇ ਛੰਨੇ ਵਿੱਚ



**ਰਾਜਿੰਦਰ ਭਦੌੜ**

ਗੁੱਗਾ-ਮਾੜੀ ਦੇ ਮੇਲੇ ਤੇ ਲੱਗਭੱਗ ਪਿੰਡ ਦੇ ਹਰ ਘਰ ਵਿੱਚ ਮੇਲਾ ਵੇਖਣ ਆਏ ਮਹਿਮਾਨ ਠਹਿਰੇ ਹੋਏ ਸਨ।ਇਹ ਗੱਲ 1996 ਦੀ ਹੈ।ਮੀਤੇ ਦੇ ਘਰ ਮੇਲੇ ਤੋਂ ਅਗਲੇ ਦਿਨ ਇਸ ਗੱਲ ਦਾ ਰੌਲ਼ਾ ਪੈ ਗਿਆ ਕਿ ਪੇਟੀ ਵਿੱਚੋਂ 8000/- ਰੁਪਏ ਚੋਰੀ ਹੋ ਗਏ ਹਨ। ਫਰੋਲ਼ਾ-ਫਰਾਲ਼ੀ ਤੋਂ ਬਾਦ ਕੁੱਝ ਵੀ ਪੱਲੇ ਨਾ ਪਿਆ। ਕਦੇ ਕਿਤੇ ਕਦੇ ਕਿਤੇ ਪੁੱਛਾਂ ਕਢਾਈਆਂ ਪਰ ਕੋਈ ਉੱਘ-ਸੁੱਘ ਨਾ ਨਿੱਕਲ਼ੀ। ਅਖੀਰ ਧਨੌਲੇ ਦੀ ਖਰੈਤੀ ਮਾਈ ਦੀ ਦੱਸ ਪਈ ਜੋ ਹਜ਼ਰਾਇਤ ਕੱਢ ਕੇ ਚੋਰ ਦੀ ਫੋਟੋ ਦਿਖਾਉਣ ਵਿੱਚ ਮਸ਼ਹੂਰ ਸੀ। ਦੱਸੇ ਅਨੁਸਾਰ ਘਰ ਦਾ ਨੌਂ ਕੁ ਸਾਲ ਦਾ ਬੱਚਾ ਨਾਲ਼ ਲੈ ਕੇ ਪਰਿਵਾਰ ਵਾਲ਼ੇ ਧਨੌਲੇ ਵਾਲ਼ੀ ਮਾਈ ਕੋਲ਼ ਚਲੇ ਗਏ। ਮਾਈ ਨੇ ਸਾਰੀ ਘਟਨਾ ਦੀ ਜਾਣਕਾਰੀ ਲਈ ਅਤੇ ਮੇਲਾ ਵੇਖਣ ਆਏ ਰਿਸ਼ਤੇਦਾਰਾਂ ਬਾਰੇ ਪੁੱਛ-ਪੜਤਾਲ਼ ਵੀ ਕੀਤੀ। ਅਖੀਰ ਨੂੰ ਮਾਈ ਨੇ ਆਪਣੀ ਕਲਾ ਦਾ 'ਸਿੱਕਾ' ਜਮਾਇਆ। ਬੱਚੇ ਨੂੰ ਮੂਹਰੇ ਬਿਠਾਇਆ। ਕਾਂਸੀ ਦਾ ਛੰਨਾ ਦਿਖਾਇਆ। ਛੰਨੇ ਦੇ ਥੱਲੇ ਵਿੱਚ ਬੱਚੇ ਨੂੰ ਚੋਰ ਦੀ ਫੋਟੋ ਦਿਖਾਈ ਜੋ ਮੇਲਾ ਵੇਖਣ ਆਏ ਰਿਸ਼ਤੇਦਾਰ ਰਣਜੀਤ ਦੀ ਸੀ। ਪੰਜ ਸੌ ਰੁਪਏ ਵਸੂਲ ਲਏ। ਬੱਸ ਫਿਰ ਕੀ ਸੀ...ਚੋਰ ਲੱਭ ਲਿਆ ਗਿਆ। ਜਦੋਂ ਰਣਜੀਤ ਤੱਕ ਉਸਦੇ ਚੋਰ ਹੋਣ ਦੀ ਖਬਰ ਪੁੱਜੀ ਤਾਂ ਉਹ ਬਹੁਤ ਹੈਰਾਨ ਹੋਇਆ। ਘਰ ਸਰਦਾ-ਪੁੱਜਦਾ ਸੀ।ਬਦਨਾਮੀ ਦਾ ਝੂਠਾ ਟਿੱਕਾ ਲਗਦਾ ਹੋਣ ਕਾਰਨ ਫਿਕਰਮੰਦੀ ਵਧ ਗਈ। ਉਹ ਝੂਠਾ ਧੱਬਾ ਝੱਲਣ ਦੀ ਬਜਾਏ ਅੱਠ ਹਜ਼ਾਰ ਦੀ ਥਾਂ ਸੋਲ਼ਾਂ ਹਜ਼ਾਰ ਦੇਣ ਨੂੰ ਤਿਆਰ ਸੀ। ਡਾ: ਬਲਵੀਰ ਸਿੰਘ ਜੋ ਭਦੌੜ ਵਿਖੇ ਮੈਡੀਕਲ ਪ੍ਰੈਕਟਿਸ ਕਰਦਾ ਸੀ, ਰਣਜੀਤ ਸਿੰਘ ਦਾ ਰਿਸ਼ਤੇਦਾਰ ਸੀ। ਜਦ ਚਲਦੀ-ਚਲਦੀ ਗੱਲ ਆਈ ਤਾਂ ਉਸ ਨੇ ਸੋਸਾਇਟੀ ਮੈਂਬਰ ਨਿਰਮਲ ਸਿੰਘ ਸੰਧੂ ਕਲਾਂ ਨਾਲ਼ ਗੱਲ ਕੀਤੀ ਤੇ ਮਸਲਾ ਭਦੌੜ ਇਕਾਈ ਕੋਲ਼ ਆ ਗਿਆ। ਰਣਜੀਤ ਸਿੰਘ ਨਾਲ਼ ਇਹ ਪ੍ਰੋਗਰਾਮ ਤਹਿ ਕੀਤਾ ਕਿ ਖਰੈਤੀ ਮਾਈ ਪਿੰਡ ਆ ਕੇ ਪੰਚਾਇਤ ਸਾਹਮਣੇ ਜੇਕਰ ਦੁਬਾਰਾ ਹਜ਼ਰਾਇਤ ਕੱਢ ਕੇ ਰਣਜੀਤ ਸਿੰਘ ਨੂੰ ਚੋਰ ਸਾਬਤ ਕਰ ਦਿੰਦੀ ਹੈ ਤਾਂ ਉਸ ਨੂੰ ਪੰਜ ਸੌ ਦੀ ਬਜਾਏ ਇੱਕ ਹਜ਼ਾਰ ਰੁਪਏ ਦਿੱਤੇ ਜਾਣਗੇ ਅਤੇ ਆਉਣ-ਜਾਣ ਦਾ ਖਰਚਾ ਵੀ ਰਣਜੀਤ ਸਿੰਘ ਹੀ ਦੇਵੇਗਾ। ਚੋਰੀ ਹੋਏ ਅੱਠ ਹਜ਼ਾਰ ਵੀ ਮੌਕੇ ਤੇ ਹੀ ਦਿੱਤੇ ਜਾਣਗੇ। ਮਾਈ ਕੋਲ਼ ਤਰਕਸ਼ੀਲ ਸੋਸਾਇਟੀ ਦਾ ਜ਼ਿਕਰ ਨਾ ਕਰਨ ਦੀ ਵੀ ਹਦਾਇਤ ਕੀਤੀ ਗਈ। ਰਣਜੀਤ ਸਿੰਘ ਵੱਲੋਂ ਗੱਲ ਮੀਤੇ ਦੇ ਪਰਿਵਾਰ ਕੋਲ਼ ਪਹੁੰਚ ਕੀਤੀ ਗਈ। ਪੈਸੇ ਖਰੇ ਹੁੰਦੇ ਵੇਖ ਪਰਿਵਾਰ ਨੇ ਤੁਰੰਤ ਖਰੈਤੀ ਮਾਈ ਨਾਲ਼ ਧਨੌਲੇ ਜਾ ਸੰਪਰਕ ਕੀਤਾ। ਮਾਈ ਨੇ ਪੰਜ ਸੌ ਦੀ ਥਾਂ ਇੱਕ ਹਜ਼ਾਰ ਰੁਪਏ ਦੀ ਝਾਕ ਨੇ ਅਗਲੇ ਐਤਵਾਰ ਦਾ ਹੀ ਪ੍ਰੋਗਰਾਮ ਦੇ ਦਿੱਤਾ ਕਿ ਉਹ ਪੰਚਾਇਤ ਸਾਹਮਣੇ ਹਜ਼ਰਾਇਤ ਕੱਢ ਕੇ ਚੋਰ ਦੀ ਫੋਟੋ ਦਿਖਾਵੇਗੀ।

ਗੱਲ ਤਹਿਸ਼ੁਦਾ ਹੋਣ ਕਾਰਨ ਐਤਵਾਰ ਵਾਲ਼ੇ ਦਿਨ ਪਿੰਡ ਦੀ ਪੰਚਾਇਤ ਤਾਂ ਕੀ ਮੇਲੇ ਵਾਂਗ ਪਿੰਡ ਦਾ ਵੀ ਇਕੱਠ ਬੱਝ ਗਿਆ। ਸੋਸਾਇਟੀ ਵੱਲੋਂ ਪੰਚਾਇਤ ਦੀ ਹਾਜ਼ਰੀ ਵਿੱਚ ਮੀਤੇ ਦੇ ਪਰਿਵਾਰ ਨਾਲ਼ ਗੱਲਬਾਤ ਕੀਤੀ ਗਈ ਕਿ ਹਜ਼ਰਾਇਤ ਵਿੱਚ ਕੁੱਝ ਨਹੀਂ ਹੁੰਦਾ, ਤੁਸੀ ਥੋੜ੍ਹੇ ਜਿਹੇ ਪੈਸਿਆਂ ਪਿੱਛੇ ਰਿਸ਼ਤੇਦਾਰੀ ਵਿੱਚ ਫਰਕ ਨਾ ਪਾਓ ਪਰ ਮੀਤੇ ਦੇ ਪਰਿਵਾਰ ਨੂੰ ਆਪਣੇ ਪੈਸੇ ਡੁੱਬਦੇ ਜਾਪੇ ਤੇ ਕਹਿਣ ਲੱਗੇ ਕਿ ਅਸੀਂ ਤਾਂ ਹੁਣ ਦੁੱਧੋਂ ਪਾਣੀ ਨਿਤਾਰ ਕੇ ਛੱਡਾਂਗੇ।ਖਰੈਤੀ ਮਾਈ ਨੇ ਆਪਣਾ ਡਰਾਮਾ ਸ਼ੁਰੂ ਕੀਤਾ। ਪਰਿਵਾਰ ਵਾਲ਼ੇ ਜਿਹੜਾ ਬੱਚਾ ਧਨੌਲੇ ਨਾਲ਼ ਲੈ ਕੇ ਗਏ ਸਨ, ਓਸੇ ਬੱਚੇ ਨੂੰ ਮਾਈ ਸਾਹਮਣੇ ਬਿਠਾਇਆ ਗਿਆ। ਮਾਈ ਨੇ ਆਪਣੇ ਝੋਲ਼ੇ ਚੋਂ ਕਾਸ਼ੀ ਦਾ ਛੰਨਾ ਕੱਢਿਆ। ਪੁੱਠਾ ਕਰ ਕੇ ਬੱਚੇ ਦੇ ਸਾਹਮਣੇ ਕੀਤਾ।ਬੱਚੇ ਨੂੰ ਉਸ ਵਿੱਚ ਵੇਖਣ ਲਈ ਕਿਹਾ। ਮਾਨਸਿਕ ਸੁਝਾਅ ਦੇ ਦੇ ਕੇ ਬੱਚੇ ਨੂੰ ਇੱਥੋਂ ਤੱਕ ਲਿਆਂਦਾ ਕਿ ਹੁਣ ਤੈਨੂੰ ਉਸ ਚੋਰ ਦੀ ਫੋਟੋ ਦਿਸੇਗੀ ਜਿਸ ਨੇ ਪੈਸੇ ਚੋਰੀ ਕੀਤੇ ਹਨ।ਬੱਚੇ ਨੇ ਕਿਹਾ ਕਿ ਫੋਟੋ ਦਿਸਦੀ ਹੈ। ਫਿਰ ਮਾਈ ਨੇ ਇਕੱਠ ਚੋਂ ਚੋਰ ਦੇ ਸਿਰ ਤੇ ਹੱਥ ਰੱਖਣ ਲਈ ਬੱਚੇ ਨੂੰ ਕਿਹਾ।ਬੱਚੇ ਨੇ ਰਣਜੀਤ ਸਿੰਘ ਦੇ ਸਿਰ ਤੇ ਹੱਥ ਜਾ ਰੱਖਿਆ।ਖਰੈਤੀ ਮਾਈ ਵੀ ਖੁਸ਼ ਤੇ ਪਰਿਵਾਰ ਵੀ ਖੁਸ਼। ਮੈਂ ਦਖਲ-ਅੰਦਾਜ਼ੀ ਸ਼ੁਰੂ ਕੀਤੀ ਕਿ ਬੱਚਾ ਘਰ ਦਾ ਹੈ। ਰਿਸ਼ਤੇਦਾਰ ਹੋਣ ਕਾਰਨ ਬੱਚਾ ਰਣਜੀਤ ਸਿੰਘ ਨੂੰ ਜਾਣਦਾ ਹੈ। ਪਰਿਵਾਰ ਵਿੱਚ ਇਹ ਗੱਲ ਚਲਦੀ ਹੈ ਕਿ ਪੈਸੇ ਰਣਜੀਤ ਸਿੰਘ ਨੇ ਹੀ ਚੋਰੀ ਕੀਤੇ ਹਨ। ਸੁਝਾਅ ਰੱਖਿਆ ਕਿ ਹੋਰ ਬੱਚਾ ਬਿਠਾਓ ਜਿਹੜਾ ਕਿ ਰਣਜੀਤ ਸਿੰਘ ਨੂੰ ਨਾ ਜਾਣਦਾ ਹੋਵੇ। ਬੱਚਾ ਬਿਠਾਉਣ ਦੀ ਡਿਊਟੀ ਵੀ ਮੇਰੀ ਹੀ ਲੱਗ ਗਈ।ਮੈਂ ਇਕੱਠ ਚੋਂ ਇੱਕ ਚੁਸਤ ਜਿਹਾ ਬੱਚਾ ਲਿਆ ਕੇ ਮਾਈ ਦੇ ਅੱਗੇ ਬਿਠਾ ਦਿੱਤਾ। ਮਾਈ ਦੀ ਹਜ਼ਰਾਇਤ ਤੋਂ ਪਹਿਲਾਂ ਮੈਂ ਬੱਚੇ ਨੂੰ

ਸੰਬੋਧਨ ਹੋ ਕੇ ਕਿਹਾ ਕਿ ਫੋਟੋ ਵੇਖ ਕੇ ਹੱਥ ਧਰਨ ਤੋਂ ਪਹਿਲਾਂ ਇਹ ਦੱਸਣਾ ਹੋਵੇਗਾ ਕਿ ਚੋਰ ਪੱਗ ਵਾਲ਼ਾ ਹੈ ਜਾਂ ਨੰਗੇ ਸਿਰ ਵਾਲ਼ਾ ਅਤੇ ਉਸ ਦਾ ਬਾਕੀ ਹੁਲੀਆ ਵੀ ਦੱਸਣਾ ਹੋਵੇਗਾ। ਖਰੈਤੀ ਮਾਈ ਨੇ ਆਪਣੀ ਪਹਿਲੀ ਕਾਰਵਾਈ ਦੁਹਰਾਈ। ਬੱਚੇ ਨੂੰ ਕਿਹਾ ਕਿ ਚੋਰ ਦੀ ਫੋਟੋ ਆ ਗਈ ਹੈ। ਚੋਰ 30-35 ਸਾਲ ਦਾ ਹੈ। "ਮਨ ਨੂੰ ਤਸੱਲੀ ਹੋਈ ਕਿ ਜਿਸ ਦੇ ਸਿਰ ਤੇ ਪਹਿਲੇ ਬੱਚੇ ਨੇ ਹੱਥ ਧਰਿਆ ਸੀ, ਉਸ ਨੇ ਪੱਗ ਨਹੀਂ ਬੰਨ੍ਹੀ ਹੋਈ ਸੀ।" ਮਾਈ ਨੇ ਕਿਹਾ ਕਿ ਸਿਰ ਤੇ ਹੱਥ ਧਰ, ਜਿਸ ਦੀ ਫੋਟੋ ਤੈਨੂੰ ਦਿਸ ਰਹੀ ਹੈ। ਬੱਚੇ ਨੇ ਇਕੱਠ ਤੇ ਨਿਗਾਹ ਮਾਰੀ ਅਤੇ ਮੇਰੇ ਸਿਰ ਤੇ ਹੱਥ ਧਰ ਦਿੱਤਾ। ਮਾਈ ਘਬਰਾ ਗਈ ਤੇ ਕਹਿਣ ਲੱਗੀ ਕਿ ਹਜ਼ਰਾਇਤ ਵਿੱਚ ਫਰਕ ਪੈ ਗਿਆ ਹੈ, ਹੋਰ ਬੱਚਾ ਲਿਆਓ, ਤੀਜੀ ਵਾਰ ਹੱਕ-ਸੱਚ ਨਿੱਕਲ਼ੇਗਾ। ਮੈਂ ਉਸੇ ਗਲ਼ੀ ਦਾ 9-10 ਸਾਲ ਦਾ ਇੱਕ ਹੋਰ ਬੱਚਾ ਲੈ ਆਂਦਾ।ਉਸ ਨੂੰ ਵੀ ਕਿਹਾ ਗਿਆ ਕਿ ਪਹਿਲਾਂ ਫੋਟੋ ਦੱਸਣੀ ਹੈ, ਕਿਹੋ ਜਿਹੀ ਹੈ, ਫਿਰ ਹੱਥ ਧਰਨਾ ਹੈ। ਮਾਈ ਨੇ ਫਿਰ ਆਪਣੀ ਕਾਰਵਾਈ ਦੁਹਰਾਈ। ਬੱਚੇ ਨੇ ਕਿਹਾ ਕਿ ਫੋਟੋ ਕਿਸੇ ਔਰਤ ਦੀ ਹੈ।ਮਾਈ ਨੇ ਅੱਗੇ ਕਿਹਾ "ਪਹਿਚਾਣ ਕੇ ਦੱਸ, ਕਿਸ ਦੀ ਲਗਦੀ ਹੈ।" ਬੱਚੇ ਨੇ ਕਿਹਾ ਕਿ ਇਹ ਤਾਂ ਇਹਨਾਂ ਦੇ ਘਰ ਦੀ ਹੀ ਔਰਤ ਹੈ। ਮਾਈ ਕਹਿੰਦੀ ਕਿ ਚੋਰੀ ਤਾਂ ਭਾਈ ਘਰ ਵਿੱਚੋਂ ਹੀ ਨਿੱਕਲ਼ਦੀ ਹੈ ਜਿਸ ਤੇ ਪਰਿਵਾਰ ਵਾਲ਼ਿਆਂ ਨੇ ਉਸ ਨੂੰ ਕਾਫੀ ਚੰਗਾ-ਮੰਦਾ ਬੋਲਿਆ। ਇਕੱਠ ਵਿੱਚ ਰੌਲ਼ਾ ਪੈ ਗਿਆ।ਹੁਣ ਰਣਜੀਤ ਦੇ ਪਰਿਵਾਰ ਦੇ ਚੇਹਰਿਆਂ ਉੱਪਰ ਖੁਸ਼ੀ ਪਰਤ ਆਈ ਸੀ।ਮੈਂ ਸਾਰਿਆਂ ਨੂੰ ਸੰਬੋਧਨ ਹੋ ਕੇ ਕਿਹਾ ਕਿ ਪਹਿਲਾਂ ਤੁਹਾਨੂੰ ਹਜ਼ਰਾਇਤ ਕੱਢ ਕੇ ਦਿਖਾਉਂਦੇ ਹਾਂ ਤੇ ਫਿਰ ਇਸ ਘਟਨਾ ਬਾਰੇ ਚਰਚਾ ਕਰਾਂਗੇ। ਮੈਂ ਪਹਿਲੇ ਬੱਚੇ ਨੂੰ ਆਪਣੇ ਸਾਹਮਣੇ ਬਿਠਾਇਆ। ਉਸ ਤੋਂ ਉਸ ਦੇ ਨਾਨਕੇ ਪਿੰਡ ਬਾਰੇ ਜਾਣਕਾਰੀ ਲਈ ਤੇ ਪਹਿਲਾਂ ਕਿੰਨੀ ਵਾਰੀ ਕਿਸ ਕਿਸ ਸਾਧਨ ਤੇ ਉਹ ਨਾਨਕੇ ਗਿਆ ਹੈ, ਬਾਰੇ ਪੁੱਛਿਆ। ਮੈਂ ਆਪਣੀ ਜੇਬ੍ਹ ਤੋਂ ਸਟੀਲ ਦੀ ਕੈਪ ਵਾਲ਼ਾ ਪੈੱਨ ਉਤਾਰਿਆ ਅਤੇ ਬੱਚੇ ਦੀਆਂ ਅੱਖਾਂ ਸਾਹਮਣੇ ਕਰ ਕੇ, ਸੰਮੋਹਣ ਕਿਰਿਆ ਰਾਹੀਂ ਉਸ ਦੇ ਨਾਨਕੇ ਘਰ ਪਹੁੰਚਾ ਦਿੱਤਾ।ਨਾਨਕੇ ਘਰ ਹਾਜ਼ਰ ਮੈਂਬਰਾਂ ਬਾਰੇ ਪੁੱਛਗਿੱਛ ਕੀਤੀ। ਉਸ ਨੂੰ ਚਾਹ-ਪਾਣੀ ਪਿਲਾਇਆ ਅਤੇ ਪੈੱਨ ਉਸ ਦੀਆਂ ਅੱਖਾਂ ਤੋਂ ਪਾਸੇ ਕਰ ਦਿਤਾ। ਪਰਿਵਾਰ ਵਾਲ਼ੇ ਉਸ ਬੱਚੇ ਨੂੰ ਕਈ ਤਰ੍ਹਾਂ ਦੇ ਸਵਾਲ ਕਰਨ ਲੱਗੇ ਤੇ ਬੱਚਾ ਬੜੀ ਤਸੱਲੀ ਨਾਲ਼ ਜਵਾਬ ਦੇਈ ਜਾਵੇ ਜਿਵੇਂ ਕਿਤੇ ਹੁਣੇ-ਹੁਣੇ ਨਾਨਕਿਆਂ ਤੋਂ ਮੁੜਿਆ ਹੋਵੇ। ਪਰਿਵਾਰਕ ਬੱਚੇ ਨੂੰ ਰਣਜੀਤ ਦੀ ਫੋਟੋ ਦਾ ਦਿਸਣਾ ਇਸ ਗੱਲ ਦਾ ਸੂਚਕ ਸੀ ਕਿ ਬੱਚਾ ਘਰ ਵਿੱਚ ਚਲਦੀ ਇਸ ਗੱਲ ਤੋਂ ਜਾਣੂ ਸੀ ਕਿ ਪੈਸੇ ਰਣਜੀਤ ਨੇ ਚੋਰੀ ਕੀਤੇ ਹਨ ਤੇ ਰਣਜੀਤ ਸਿੰਘ ਦੀ ਉਸ ਨੂੰ ਪਹਿਚਾਣ ਸੀ।ਦੂਸਰੇ ਬੱਚੇ ਨੂੰ ਮੇਰੀ ਫੋਟੋ ਦਿਸਣ ਦਾ ਕਾਰਨ ਇਹ ਸੀ ਕਿ ਮੈਂ ਹੀ ਉਸ ਦੀ ਪਹਿਲਾਂ ਟੋਕਾ-ਟਾਕੀ ਕੀਤੀ ਤੇ ਪੂਰੀਆਂ ਨਿਸ਼ਾਨੀਆਂ ਦੱਸਣ ਦੀ ਹਦਾਇਤ ਕੀਤੀ ਸੀ। ਬੱਚੇ ਦੇ ਮਨ ਵਿੱਚ ਇਹ ਗੱਲ ਬੈਠ ਗਈ ਕਿ ਜਿਹੜਾ ਏਨਾ ਅੱਗੇ ਹੋ ਕੇ ਉਸ ਨੂੰ ਕਹਿੰਦਾ ਹੈ, ਇਹੀ ਚੋਰ ਹੋ ਸਕਦਾ ਹੈ। ਤੀਸਰੇ ਬੱਚੇ ਨੂੰ ਘਰ ਦੀ ਔਰਤ ਦੀ ਫੋਟੋ ਦਿਸਣ ਦਾ ਕਾਰਨ ਇਹ ਹੈ ਕਿ ਗਲ਼ੀ-ਮੁਹੱਲੇ ਇਸ ਗੱਲ ਦੀ ਚਰਚਾ ਸੀ ਕਿ ਪਰਿਵਾਰ ਨੇ ਰਣਜੀਤ ਕੇ ਪੈਸੈ ਦੇਣੇ ਹਨ, ਗੱਲ ਐਵੇਂ ਬਣਾਈ ਗਈ ਹੈ ਜਾਂ ਪੈਸੇ ਤਾਂ ਘਰ ਦੀਆਂ ਔਰਤਾਂ ਨੇ ਹੀ ਇੱਧਰ-ਉੱਧਰ ਕੀਤੇ ਹਨ। ਆਲ਼ੇ-ਦੁਆਲ਼ੇ ਤੋਂ ਬੱਚੇ ਨੂੰ ਏਨੀ ਕੁ ਜਾਣਕਾਰੀ ਸੀ। ਹਜ਼ਰਾਇਤ ਕੱਢਣੀ, ਸੰਮੋਹਣ ਨੀਂਦ ਦੀ ਮੁੱਢਲੀ ਜਿਹੀ ਪਰਕਿਰਿਆ ਹੈ ਜਿਸ ਵਿੱਚ ਵਿਅਕਤੀ ਨੂੰ ਜ਼ਿੰਦਗੀ ਵਿੱਚ ਵਾਪਰੀਆਂ/ਸੁਣੀਆਂ ਘਟਨਾਵਾਂ ਬਾਰੇ ਯਾਦਾਸ਼ਤ ਪੈਦਾ ਕਰ ਕੇ ਅਜਿਹੇ ਸੀਨ ਦਿਖਾਏ ਜਾ ਸਕਦੇ ਹਨ ਪਰ ਇਹਨਾਂ ਵਿੱਚ ਸਚਾਈ ਵਾਲ਼ੀ ਕੋਈ ਗੱਲ ਨਹੀਂ ਹੁੰਦੀ। ਸੋਸਾਇਟੀ ਦੀਆਂ ਲੱਗਭੱਗ ਸਾਰੀਆਂ ਇਕਾਈਆਂ ਵਿੱਚ ਇਸ ਕਿਰਿਆ ਦੇ ਮਾਹਰ ਮੈਂਬਰ ਮੌਜੂਦ ਹਨ।ਹਜ਼ਰਾਇਤ ਜਾਂ ਕਿਸੇ ਹੋਰ ਤਾਂਤਰਿਕ ਵਿਧੀ ਰਾਹੀਂ ਚੋਰੀ/ਚੋਰ ਨਹੀਂ ਲੱਭਿਆ ਜਾ ਸਕਦਾ ਸਗੋਂ ਪਹਿਲਾਂ ਹੋਏ ਨੁਕਸਾਨ ਵਿੱਚ ਹੋਰ ਵਾਧਾ ਹੀ ਹੁੰਦਾ ਹੈ।

ਸੰਪਰਕ - 98728 74620

## ਕਵਿਤਾ ਦੀ ਪਰਿਭਾਸ਼ਾ !

ਮੈਥੋਂ ਨਾ ਪੁੱਛੋ ਕਵਿਤਾ ਦੀ ਪਰਿਭਾਸ਼ਾ,
ਮੈਂ ਤਾਂ ਬਸ ਇੰਨਾ ਜਾਣਦਾਂ ਕਿ,
ਇਹ ਤਾਂ ਮਨ ਵਿਚਲਾ ਰੋਹ ਹੁੰਦਾ ਹੈ।
ਜੋ ਭਗਤ ਸਿੰਘ, ਚੀ ਗੁਵੇਰਾ ਵਾਂਗੂ,
ਲੜਨਾ ਚਾਹੁੰਦੈ ਜ਼ੁਲਮ ਦੇ ਖਿਲਾਫ਼।
ਮੈਦਾਨ-ਏ-ਜੰਗ ਵਿੱਚ ਤਲਵਾਰ ਦੀ ਥਾਂ,
ਕਾਗਜੀ ਮੈਦਾਨ ਵਿੱਚ ਕਲਮ ਵਾਹ ਕੇ,
ਇਹ ਲੜਨ ਭਾਵਨਾ ਐ,
ਜੋ ਬੰਦੂਕ, ਤਲਵਾਰ ਦੀ ਬਜਾਇ,
ਹੱਥ ਵਿੱਚ ਕਲਮ ਫੜਕੇ ਲੜਦੀ ਹੈ।

**ਕੁਲਵਿੰਦਰ ਨਗਾਰੀ**

**98880-51855**

# ਕਲਚਰਲ ਸੈਂਸਟਿਵਿਟੀ

-ਜਸਵੰਤ ਮੋਹਾਲੀ



ਭਾਵੇਂ ਆਮ ਹਿੰਦੂ ਜਨਤਾ ਦੇ ਇਕ ਸੈਕਸ਼ਨ ਨੂੰ ਗੁੰਮਰਾਹ ਕਰਕੇ ਆਪੂੰ ਬਣੇ ਲੀਡਰਾਂ ਨੇ ਕਈ ਸਿਨਮਿਆਂ ਦੇ ਸ਼ੀਸ਼ੇ ਤੋੜ ਛੱਡੇ, ਪਰ ਫਿਰ ਵੀ ਹਿੰਦੀ ਫਿਲਮ ਪੀ.ਕੇ. ਨੇ ਕਿਸੇ ਭਾਰਤੀ ਫਿਲਮ ਦੁਆਰਾ ਕੀਤੀ ਕਮਾਈ ਦੇ ਸਾਰੇ ਰਿਕਾਰਡ ਤੋੜ ਦਿੱਤੇ। ਜਦੋਂ ਵੀ ਕਿਸੇ ਕਿਤਾਬ ਜਾਂ ਫਿਲਮ ਤੇ ਪਬੰਦੀ ਦੀ ਮੰਗ ਸੁਣਦਾ ਹਾਂ ਤਾਂ ਇਕ ਸ਼ਬਦ-ਜੋੜਾ ਮੇਰੇ ਜ਼ਿਹਨ ਵਿੱਚ ਉੱਭਰਦਾ ਹੈ -ਕਲਚਰਲ ਸੈਂਸਟੀਵਿਟੀ। ਇਹ ਸ਼ਬਦ-ਜੋੜਾ "ਕਲਚਰਲ ਸੈਂਸਟੀਵਿਟੀ" ਛਿਲਤਰ ਵਾਂਗ ਮਨ ਦੇ ਪੋਟੇ ਤੇ ਖੁੱਭਿਆ ਹੋਇਆ ਹੈ। ਛਿਲਤਰ ਦੀ ਪੀੜ ਤਾਂ ਬਹੁਤੀ ਨਹੀਂ ਹੁੰਦੀ, ਪਰ ਵਕਤ-ਬੇਵਕਤ ਬੇਆਰਾਮੀ ਪੂਰੀ ਹੁੰਦੀ ਹੈ। ਗੱਲ ਕੋਈ ਦੋ-ਢਾਈ ਸਾਲ ਪਹਿਲਾਂ ਦੀ ਹੈ। ਬਾਬੂ ਰਜਬ ਅਲੀ ਦੀਆਂ ਲਿਖਤਾਂ ਨੂੰ 'ਦੁਬਾਰਾ ਲਿਖਣ' ਵਾਲਿਆਂ ਤੇ ਛਾਪਣ ਵਾਲਿਆਂ ਨੂੰ 'ਕੁੱਝ ਸ਼ਬਦਾਂ' ਨੂੰ ਲੈਕੇ ਗ੍ਰਿਫਤਾਰੀਆਂ ਤੇ ਕੋਰਟਾਂ ਦੇ ਚੱਕਰ 'ਚੋਂ ਗੁਜ਼ਰਨਾ ਪਿਆ। ਉਨੀਂ ਦਿਨੀ ਹੀ ਇਸੇ ਵਿਸ਼ੇ ਤੇ ਇੰਟਰਨੈੱਟ ਤੇ ਚਲਾਏ ਜਾ ਰਹੇ ਟੀਵੀ ਚੈਨਲ ਤੇ ਚੱਲ ਰਹੀ ਚਰਚਾ ਸੁਨਣ ਦਾ ਮੌਕਾ ਬਣਿਆਂ। ਟੀ ਵੀ ਚੈਨਲ ਇੰਟਰਨੈਟ ਤੇ ਚਲਾਉਣਾ ਪੈ ਰਿਹਾ ਸੀ ਕਿਉਂਕਿ ਚੈਨਲ ਦੇ ਮਾਲਕਾਂ ਅਨੁਸਾਰ ਉਨ੍ਹਾਂ ਦੇ ਟੀਵੀ ਚੈਨਲ ਦੀਆਂ ਤਰੰਗਾਂ ਜਾਮ ਕੀਤੀਆਂ ਜਾ ਰਹੀਆਂ ਸਨ। ਚਰਚਾ ਵਿੱਚ ਇੱਕ ਹਿੰਦੀ ਦੇ ਪ੍ਰੋਫੈਸਰ-ਕਵੀ ਵੀ ਸ਼ਾਮਲ ਸਨ। ਉਨ੍ਹਾਂ ਦੀ ਭਾਸ਼ਾ ਸਹਿਤਕ ਤੇ ਸਲੀਕੇਦਾਰ ਸੀ। ਉਪਰੋਕਤ ਕਿਤਾਬ ਨਾਲ ਸਬੰਧਤ ਗ੍ਰਿਫਤਾਰੀਆਂ ਨਾਲ ਉਹ ਸਹਿਮਤ ਨਹੀਂ ਸਨ। ਪਰ ਉਨ੍ਹਾਂ ਕਿਹਾ, "ਸਾਨੂੰ ਲੋਕ-ਮੁਹਾਵਰੇ ਦੇ ਨਾਂ 'ਤੇ ਅਤੇ ਪ੍ਰਗਟਾਵੇ ਦੀ ਆਜ਼ਾਦੀ ਦੇ ਨਾਂ 'ਤੇ ਖੁੱਲ੍ਹ ਨਹੀਂ ਲੈਣੀ ਚਾਹੀਦੀ। ਕਲਚਰਲ ਸੈਂਸਟਿਵਿਟੀ ਦਾ ਵੀ ਖਿਆਲ ਰੱਖਿਆ ਜਾਣਾ ਚਾਹੀਦਾ ਹੈ"। ਬਸ ਉਦੋਂ ਤੋਂ ਹੀ "ਕਲਚਰਲ ਸੈਂਸਟਿਵਿਟੀ" ਦਿਮਾਗ ਵਿੱਚ ਇਕ ਸਵਾਲੀਆ ਨਿਸ਼ਾਨ ਬਣਿਆਂ ਹੋਇਆ ਹੈ। ਮਨ ਹੀ ਮਨ ਇਸ ਸ਼ਬਦ ਦੀ ਪੰਜਾਬੀ ਬੁੜਬੁੜਾਇਆ, "ਸਭਿਆਚਾਰਕ-ਸੰਵੇਦਨਸ਼ੀਲਤਾ" - ਕਿਸੇ ਕਿਤਾਬ, ਗੀਤ, ਫਿਲਮ, ਚਿਤਰ ਜਾਂ ਕਿਸੇ ਵੀ ਕਲਾ-ਕ੍ਰਿਤ ਦੀ ਰਚਨਾ ਕਰਦਿਆਂ ਸਭਿਆਚਾਰਕ 'ਸੰਵੇਦਨਾ' ਦਾ ਖਿਆਲ ਰੱਖਣਾ? ਏਥੇ ਖਿਆਲ ਰੱਖਣ ਤੋਂ ਭਾਵ ਹੈ-ਡਰਨਾ। ਵੈਸੇ ਫਿਰ ਅਜਿਹੀ ਰਚਨਾ ਕੀਤੀ ਹੀ ਕਿਉਂ ਜਾਵੇ? ਦਰਅਸਲ ਜਿਸਨੂੰ ਸੰਵੇਦਨਾ ਕਿਹਾ ਜਾ ਰਿਹਾ ਹੈ ਉਹ ਸੁਝਬੂਝ ਤੋਂ ਸੱਖਣੀ ਸਥਿਤੀ ਹੈ, ਅਸੰਵੇਦਨਾ ਹੈ, ਸੰਵੇਦਨਹੀਣਤਾ ਹੈ। ਢੁੱਡ ਮਾਰਕੇ ਢਾਹੁਣ ਵਾਲੀ ਸਾਨ੍ਹ-ਪ੍ਰਵਿਰਤੀ ਹੈ। ਸਹੀ ਅਰਥਾਂ ਵਿੱਚ ਇਹ ਰਾਜਨੇਤਾਵਾਂ ਤੇ ਧਾਰਮਿਕ ਆਗੂਆਂ ਨੂੰ ਰਾਸ ਆਉਂਦੀ ਵਿਆਪਕ ਪੱਸਰੀ ਸਭਿਆਚਾਰਕ ਢੀਠਤਾਈ ਹੈ।

ਸੱਭਿਆਚਾਰਕ ਸੰਵੇਦਨਾ ਦੇ 'ਖਿਆਲ ਰੱਖਣ' ਦਾ ਅਰਥ ਕੀ ਇਹ ਹੈ ਕਿ ਕਿਸੇ ਦਾ ਬਲੱਡ ਪ੍ਰੈਸ਼ਰ ਹਾਈ ਹੈ ਤਾਂ ਸਾਰਾ ਪਰਵਾਰ ਉਸ ਨਾਲ ਗੱਲ ਕਰਦਾ ਡਰਦਾ ਰਹੇ ਕਿ ਕਿਤੇ ਇਹ ਗੁੱਸੇ ਵਿਚ ਕੋਈ ਨੁਕਸਾਨ ਨਾ ਕਰ ਦੇਵੇ ਜਾਂ ਇਹ ਕਿ ਬਿਮਾਰ ਨੂੰ ਦਵਾਈ ਦਿੱਤੀ ਜਾਵੇ? ਹਾਲਾਤ ਇਹ ਹਨ ਕਿ ਸ਼ੋਰ-ਸ਼ਰਾਬੇ ਵਿੱਚ ਮਸਤੀ ਕਰਨ ਦੀ ਆਜ਼ਾਦੀ ਦੇਣ ਲਈ ਸਾਊ ਲੋਕ ਕੰਨਾਂ ਵਿੱਚ ਉਂਗਲਾਂ ਦੇਈ ਬੈਠੇ ਹਨ। 'ਵਿਦਵਾਨ' ਸੱਜਣ, ਸਿਆਣੇ ਬੰਦਿਆਂ ਨੂੰ ਕਹਿ ਰਹੇ ਨੇ ਕਿ ..ਸ਼ੀਅਅ ਚੁੱਪ , ਕੁੱਝ ਬੰਦੇ ਚੀਖਾਂ ਮਾਰਨੀਆ ਚਾਹੁੰਦੇ ਨੇ। ਚੀਕਾਂ ਮਾਰਨਾ ਸਾਡੀ ਕਲਚਰਲ ਸੈਂਸਟਿਵਿਟੀ ਬਣਦਾ ਜਾ ਰਿਹੈ। ਮੁਕਾਬਲਾ ਗਿਆਨ ਦਾ ਨਹੀਂ, ਚੀਕਾਂ ਮਾਰਣ ਦਾ ਹੋ ਰਿਹਾ ਹੈ। ਦੇਖੋ ਸਾਰੀ ਦੁਨੀਆਂ ਵਿਚ ਫਲਾਣੇ ਧਰਮ ਵਾਲੇ ਕਿੰਨੇ ਹਿੰਸਕ ਤੇ ਜ਼ਾਲਮ ਨੇ। ਅਸੀਂ ਤਾਂ ਫਿਰ ਵੀ 'ਸਹਿਣਸ਼ੀਲ' ਹਾਂ। ਸਿਰਫ ਪੋਸਟਰ ਹੀ ਪਾੜਦੇ ਹਾਂ, ਬੰਬ ਨਹੀਂ ਸੁੱਟਦੇ । ਸਿਆਣਾ ਆਦਮੀ ਇੰਤਜ਼ਾਰ ਕਰ ਰਿਹੈ ਕਿ ਕਦੋਂ ਇਹ ਚੀਕਾਂ ਮਾਰਨੋਂ ਹਟੇ, ਕਦੋਂ ਮੈਂ ਬੋਲਾਂ। ਕਈ ਵਾਰ ਉਹ ਸ਼ੋਰੋਗੁਲ ਵਿੱਚ ਹੀ ਉੱਚੀ ਆਵਾਜ਼ ਵਿਚ ਆਪਣੀ ਗੱਲ ਕਹਿ ਦਿੰਦਾ ਹੈ - ਕਸ਼ਮੀਰ ਬਾਰੇ, ਦਲਿਤਾਂ ਬਾਰੇ, ਫਿਰਕਾਪ੍ਰਸਤੀ ਬਾਰੇ, ਧਰਮ ਦੇ ਠੇਕੇਦਾਰਾਂ ਬਾਰੇ। ਚੀਕਾਂ ਦਾ ਸ਼ੋਰ ਉਸਦੇ ਘਰ, ਦਫਤਰ ਵਿੱਚ ਦਾਖਲ ਹੋਕੇ ਉਸ ਦੀਆਂ ਕੁਰਸੀਆਂ ਮੇਜ਼ ਉਲਟਾ ਦਿੰਦਾ ਹੈ, ਉਸਦੀ ਖਿੱਚ ਧੂਹ ਕਰਦਾ ਹੈ। ਸਿਆਣਾ ਆਦਮੀ ਕਿਸੇ ਕੋਨੇ ਵਿੱਚ ਲੁਕ ਕੇ ਆਪਣੀ ਜਾਨ ਬਚਾਉਂਦਾ ਹੈ। ਫਿਰ ਹੋਰ ਸਿਆਣੇ ਆਦਮੀ ਕਿਸੇ ਸ਼ਾਂਤ ਜਗ੍ਹਾ ਤੇ ਬੈਠਕੇ ਇਸ ਘਟਨਾ ਦੀ ਨਿਖੇਧੀ ਕਰਦੇ ਹਨ ਤੇ ਕਿਸੇ ਹੋਰ ਦੁਖਾਂਤ ਦੇ ਵਾਪਰਨ ਤੱਕ ਖਾਮੋਸ਼ ਹੋ ਜਾਂਦੇ ਹਨ। ਸਿਆਣਪਾਂ ਤੇ ਕਲਮਾਂ ਦਾ

ਵਿਰੋਧੀ ਸ਼ਬਦ – ਹੁੱਲੜਬਾਜ਼ੀ ਤੇ ਕਿਰਪਾਨਾਂ ਬਣ ਚੁੱਕਾ ਹੈ। ਕਿਸ ਦਾ ਖਿਆਲ ਕਰੀਏ ਬਿਮਾਰ ਦਾ ਜਾਂ ਪਰਵਾਰ ਦਾ?

ਇੱਕ ਸਮਾਜ ਹੈ ਜਿੱਥੇ ਨਸ਼ਿਆਂ ਦਾ ਦਰਿਆ ਵਗਦਾ ਹੈ, ਕੈਂਸਰ ਜੜ੍ਹਾਂ ਜਮਾਈ ਬੈਠਾ ਹੈ, ਸਭ ਤੋਂ ਸਸਤੀ ਸ਼ੈਅ ਪਾਣੀ ਪੰਜ ਦਰਿਆਵਾਂ ਦੀ ਧਰਤੀ ਤੇ ਏਨਾ ਗੰਦਾ ਹੈ ਕਿ ਪੇਚਸ਼ / ਹੈਜ਼ਾ ਕਈ ਘਰਾਂ ਵਿਚ ਸੱਥਰ ਵਿਛਾ ਚੁੱਕਾ ਹੈ, ਮਾੜੀ ਕਾਰਗੁਜ਼ਾਰੀ ਕਾਰਣ ਸਰਕਾਰੀ ਹਸਪਤਾਲ ਇਸ ਤਰ੍ਹਾਂ ਖਾਲੀ ਹਨ ਜਿਵੇਂ ਇਹ ਜਗ੍ਹਾ ਰੋਗ-ਮੁਕਤ ਹੋ ਗਈ ਹੋਵੇ, ਪਰ ਨਿੱਜੀ ਹਸਪਤਾਲਾਂ ਦੇ ਹੱਦੋਂ ਮਹਿੰਗੇ ਹੋਣ ਦੇ ਬਾਵਜੂਦ ਬੈੱਡ ਖਾਲੀ ਨਹੀਂ ਲੱਭਦੇ, ਖੇਡਾਂ ਵਿੱਚ ਸਾਡਾ ਕਿਧਰੇ ਨਾਮ ਨਹੀਂ ਲੱਭਦਾ। ਅਜਿਹੇ ਮਸਲਿਆਂ ਪ੍ਰਤੀ ਉਪਜਦੇ ਰੋਹ ਨੂੰ ਸੰਵੇਦਨਸ਼ੀਲ਼ਤਾ ਕਹਾਂਗੇ ਜਾਂ ਇਸ ਰੋਹ ਦੀ ਆਵਾਜ਼ ਨੂੰ ਦਬਾਅ ਦੇਣ ਵਾਲੇ ਧਰਮ-ਪ੍ਰਵਰਤਨ ਵਰਗੇ ਨਾਅਰਿਆਂ ਦੇ ਸ਼ੋਰ ਨੂੰ।

ਇੱਕ ਹੋਰ ਸਮਾਜ ਹੈ। ਆਪਣੇ ਪੰਜਾਬ ਤੋਂ ਦੂਰ ਹੈ ਉਹ ਖਿੱਤਾ। ਅੰਗਰੇਜ਼ੀ ਦੀ ਇਕ ਅਖਬਾਰ ਉਸ ਖਿੱਤੇ ਨੂੰ ਧਰਤੀ ਦੀਆਂ ਸਭ ਤੋਂ ਮਾੜੀਆਂ ਜਿਉਣਯੋਗ ਹਾਲਤਾਂ ਵਾਲਾ ਦੱਸਦੀ ਹੈ। ਜਿੱਥੇ ਹੱਕਾਂ ਦੀ ਗੱਲ ਕਰੀਏ ਤਾਂ ਜਗਤ-ਜਨਣੀ ਦੂਜੇ ਦਰਜੇ ਦੀ ਨਾਗਰਿਕ ਹੈ। ਜਿੱਥੇ ਧਾਰਮਿਕ ਪ੍ਰਦੂਸ਼ਣ ਦੀ ਗਲ-ਘੋਟੂ ਫਿਜ਼ਾ ਹੈ। ਸਾਰੀ ਦੁਨੀਆਂ ਦੇ ਬੱਚੇ ਦੁਨੀਆਂ ਦੇ ਗਿਆਨ ਦੀ, ਵਿਗਿਆਨ ਦੀ, ਇਸ ਵਿਸ਼ਾਲ ਕਾਇਨਾਤ ਦੀ, ਸਮਝ ਹਾਸਲ ਕਰਨ ਜੋਗੇ ਹੋਣ ਲਈ ਸਕੂਲੀਂ ਜਾਂਦੇ ਹਨ, ਪਰ ਇਸ ਖਿੱਤੇ ਦੀਆਂ ਬੱਚੀਆਂ ਲਈ ਸਕੂਲ ਜਾਣਾ 'ਜੁਰਮ' ਹੈ। ਮਲਾਲਾ ਯੂਸਫਜ਼ਈ ਦੇ ਹਿੱਸੇ ਧਰਤੀ ਦਾ ਇਹੀ ਖਿੱਤਾ ਆਇਆ। ਮਲਾਲਾ ਦੀ ਜੁਰੱਅਤ ਬਾਰੇ, ਉਸ ਦੀ ਇਸ ਜੁਰੱਅਤ ਦੀ ਸਜ਼ਾ ਵਜੋਂ ਮਿਲੇ ਜ਼ਖਮਾਂ ਬਾਰੇ, ਮੁੱਲਾਂ ਮੌਲਾਣਿਆਂ ਦੇ ਉਸ ਪ੍ਰਤੀ ਬੋਲੇ ਬੋਲਾਂ ਬਾਰੇ ਤੇ ਕੁੱਲ ਦੁਨੀਆਂ ਦੇ ਵਿਦਵਾਨਾਂ ਦੀ ਰਾਏ ਬਾਰੇ ਤੁਸੀਂ ਪੜ੍ਹ ਚੁੱਕੇ ਹੋ। ਟੀਵੀ ਤੇ ਉਸਦੀ ਖਬਰ ਸੁਣਕੇ ਮੇਰੀ ਪਤਨੀ ਬੋਲੀ, "ਦੇਖ ਲਉ, ਬੀਜ ਨਾਸ ਨੀ ਹੁੰਦਾ ਕਿਸੇ ਚੀਜ਼ ਦਾ ਵੀ"। ਕੌਣ ਹੈ ਸੰਵੇਦਨਸ਼ੀਲ-ਮਲਾਲਾ ਜਾਂ ਧਰਮ/ਸਮਾਜ ਦੇ ਆਪਹੁਦਰੇ ਠੇਕੇਦਾਰ?

ਫਿਲਮ ਪੀ.ਕੇ. ਵਲ ਮੁੜਦੇ ਹਾਂ। ਫਿਲਮ ਜਿੰਨੀ ਦਿਲਚਸਪ ਹੈ ਉਨੀਆਂ ਹੀ ਫਿਲਮ ਨਾਲ ਜੁੜੀਆਂ ਚਰਚਾਵਾਂ ਦਿਲਚਸਪ ਹਨ। ਅਜੇ ਫਿਲਮ ਦਾ ਪਹਿਲਾ ਪੋਸਟਰ ਹੀ ਜਾਰੀ ਹੋਇਆ ਸੀ। ਪੋਸਟਰ ਵਿਚ ਅਮਿਰ ਖਾਨ ਨੰਗਾ ਹੈ। ਉਸਨੇ ਸਿਰਫ ਟਰਾਂਜ਼ਿਸਟਰ ਨਾਲ ਅੱਗਾ ਢਕਿਆ ਹੋਇਆ ਹੈ। ਸਿਰਫ ਪੋਸਟਰ ਦੇਖਕੇ ਮਨੁੱਖੀ ਅਧਿਕਾਰਾਂ ਤੇ ਸਮਾਜਿਕ ਇਨਸਾਫ ਦਾ ਕੰਮ ਕਰਨ ਵਾਲੇ ਇਕ ਫਰੰਟ ਨੇ ਫਿਲਮ ਤੇ ਪ੍ਰਤੀਬੰਧ ਲਾਉਣ ਲਈ ਜਨਹਿਤ ਜਾਚਿਕਾ ਦਾਖਲ ਕਰ ਦਿਤੀ। ਉਸਨੇ ਸਿਰਫ ਪੋਸਟਰ ਤੋਂ ਹੀ ਅੰਦਾਜ਼ਾ ਲਾ ਲਿਆ ਕਿ ਫਿਲਮ ਨੰਗੇਜ਼ ਨੂੰ ਬੜ੍ਹਾਵਾ ਦਿੰਦੀ ਹੈ। ਜਾਚਿਕਾ ਖਾਰਜ ਹੋ ਗਈ ਤੇ ਫਿਲਮ ਦੇਖਣ ਵਾਲੇ ਕਹਿ ਸਕਦੇ ਹਨ ਕਿ ਠੀਕ ਖਾਰਜ ਹੋ ਗਈ ਕਿਉਂਕਿ ਫਿਲਮ ਵਿਚ ਨੰਗੇਜ਼ ਨੂੰ ਬੜ੍ਹਾਵਾ ਦੇਣ ਵਾਲਾ ਇਕ ਵੀ ਸੀਨ ਨਹੀਂ। ਮੇਰਾ ਇਕ ਸਹਿਕਰਮੀ ਕਹਿੰਦਾ ਕਿ ਉਸਨੇ ਆਪਣੇ ਬਚਿਆਂ ਨੂੰ ਫਿਲਮ ਨਾ ਦੇਖਣ ਲਈ 'ਮਨਾ ਲਿਆ'। "ਜੇ ਫਿਲਮ ਦੇਖਣੀ ਵੀ ਹੋਈ ਤਾਂ ਪਾਇਰੇਟਡ ਦੇਖਾਂਗੇ। ਅਜਿਹੀ ਫਿਲਮ ਬਣਾਉਣ ਵਾਲਿਆਂ ਨੂੰ ਕਮਾਈ ਕਿਉਂ ਕਰਾਉਣੀ"। ਇਹ ਸਮਾਜ 'ਚ ਫੈਲੀ ਲਾਈਲੱਗਤਾ ਦੀ ਬਿਮਾਰੀ ਹੀ ਹੈ ਜਿਸ ਕਾਰਣ ਬਿਨਾਂ ਫਿਲਮ ਦੇਖੇ, ਸਿਰਫ ਸੁਣੀ ਸੁਣਾਈ ਦੇ ਆਧਾਰ ਤੇ ਧਾਰਨਾ ਬਣਾ ਲਈ ਜਾਂਦੀ ਹੈ। ਭਾਰਤੀ ਸਮਾਜ ਦੀ ਨਬਜ਼ ਟੋਹਣ ਲਈ ਇਹ ਫਿਲਮ ਤੇ ਇਸ ਨਾਲ ਜੁੜੇ ਤਮਾਮ ਪਹਿਲੂ ਵਿਚਾਰਨਯੋਗ ਹਨ।

ਆਮਿਰ ਖਾਨ ਅਤੇ ਫਿਲਮ ਦੇ ਨਿਰਮਾਤਾ, ਨਿਰਦੇਸ਼ਕ ਤੇ ਵੀ ਹਿੰਦੂ-ਦੇਵੀ-ਦੇਵਤਿਆਂ ਦਾ ਮਜ਼ਾਕ ਉਡਾਉਣ ਦਾ ਕੇਸ ਦਰਜ ਕਰਾਇਆ ਗਿਆ ਹੈ। ਮੈਨੂੰ ਅੱਜਕੱਲ੍ਹ ਸੰਵਿਧਾਨ ਦੀ ਉਸ ਧਾਰਾ ਦੀ ਜੋ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਨਾਲ ਸਬੰਧਤ ਹੈ (ਸ਼ਾਇਦ 295 ਏ) ਦੀ ਸਾਰਥਿਕਤਾ ਪੱਲੇ ਨਹੀਂ ਪੈਂਦੀ। ਇੰਟਰਨੈਟ ਤੇ ਹਰ ਧਰਮ/ਸੰਪਰਦਾਏ ਦੇ ਮੁਖੀ ਬਾਰੇ, ਰਸਮਾਂ ਬਾਰੇ, ਧਰਮ ਗ੍ਰੰਥਾਂ ਬਾਰੇ ਚੰਗੀ ਤੋਂ ਚੰਗੀ ਤੇ ਮਾੜੀ ਤੋਂ ਮਾੜੀ ਸਮਗਰੀ ਪਈ ਹੈ। ਹਰ ਕੋਈ ਆਪਣੀ ਸਮਝ ਅਨੁਸਾਰ ਉਸਨੂੰ ਪੜ੍ਹ, ਸੁਣ, ਦੇਖ ਰਿਹਾ ਹੈ, ਪ੍ਰਤੀਕਰਮ ਦੇ ਰਿਹਾ ਹੈ। ਕੀ ਇਨਸਾਨੀ ਸਰੀਰ ਵਿਚਲੇ ਫਾਲਤੂ ਅੰਗਾਂ ਵਾਂਗ ਇਹ ਧਾਰਾ ਵੀ ਫਾਲਤੂ ਨਹੀਂ ਹੋਣ ਜਾ ਰਹੀ। ਮੈਨੂੰ ਇਹ ਧਾਰਾ ਕਦੇ ਕਦੇ ਉਸ ਨਾੜੀ ਵਰਗੀ ਲਗਦੀ ਹੈ ਜਿਹੜੀ ਪਸ਼ੂਆਂ ਵਿੱਚ ਖਾਧੇ ਪੀਤੇ ਨੂੰ ਹਜ਼ਮ ਕਰਨ ਲਈ ਜੁਗਾਲੀ ਕਰਾਉਣ ਵਿੱਚ ਸਹਾਇਤਾ ਕਰਦੀ ਹੈ, ਪਰ ਬੰਦਿਆਂ ਵਿਚ ਉਹ ਖਾਮੋਸ਼ ਪਈ ਰਹਿੰਦੀ ਹੈ। ਪਰ ਕਦੇ-ਕਦੇ ਅਚਾਨਕ

ਕਿਰਿਆਸ਼ੀਲ ਹੋ ਉਠਦੀ ਹੈ, ਸਿਰਫ ਬੰਦੇ ਨੂੰ ਬੇਲੋੜੀ ਤਕਲੀਫ ਦੇਣ ਲਈ। ਜੇ ਫਟ ਜਾਵੇ ਤਾਂ ਜਾਨਲੇਵਾ ਵੀ ਸਾਬਤ ਹੋ ਸਕਦੀ ਹੈ। ਇਸੇ ਤਰ੍ਹਾਂ ਸਮਾਜ ਦੇ ਤਰਕ ਨਾਲ ਸੋਚਨ ਵਾਲੇ ਹਿੱਸੇ ਵਿਰੁੱਧ ਇਹ ਧਾਰਾ 295 ਏ ਕਿਰਿਆਸ਼ੀਲ ਕਰ ਲਈ ਜਾਂਦੀ ਹੈ। ਪਰ ਸੰਵਿਧਾਨ ਦੀਆਂ ਧਾਰਾਵਾਂ ਕੋਈ ਮਨੁੱਖੀ ਸਰੀਰ ਵਿਚਲੀਆਂ ਤਬਦੀਲੀਆਂ ਨਹੀਂ ਜਿਨ੍ਹਾਂ ਦੇ ਦੂਰ-ਪ੍ਰਭਾਵ ਖਤਮ ਹੋਣ ਲਈ ਸਦੀਆਂ ਦੇ ਵਿਕਾਸ ਤੱਕ ਉਡੀਕਿਆ ਜਾਵੇ। ਮੋਬਾਈਲ ਤਕ ਆ ਪਹੁੰਚੇ ਇੰਟਰਨੈੱਟ ਦੇ ਜ਼ਮਾਨੇ ਵਿੱਚ ਉਂਝ ਵੀ ਸੰਵਿਧਾਨ ਦੀਆਂ ਧਾਰਾਵਾਂ ਧਰੀਆਂ-ਧਰਾਈਆਂ ਰਹਿ ਜਾਣ ਵਾਲੀਆਂ ਹਨ। ਤੁਹਾਨੂੰ ਕੀ ਲੱਗਦਾ ਹੈ ਕਿ ਹਵਾ ਵਿੱਚ ਉੱਡਦੀਆਂ ਯੂ-ਟਿਊਬ ਦੀਆਂ ਡਿਜ਼ਿਟਲ ਲਹਿਰਾਂ ਦੇਸ਼ ਦੀ ਹੱਦ ਦੇ ਬਾਹਰੋਂ ਦਰਵਾਜਾ "ਨਾਕ" ਕਰਕੇ ਪੁੱਛਣਗੀਆਂ, "ਹੈਲੋ ਭਾਈ ਸਾਹਬ, ਅਗਰ ਆਪਕੇ ਦੇਸ਼ ਕਾ ਸੰਵਿਧਾਨ ਇਜਾਜ਼ਤ ਦੇਤਾ ਹੈ ਤੋ ਮੈਂ ਅੰਦਰ ਆ ਜਾਊਂ?" ਅਤੇ ਜੇ ਤੁਸੀਂ ਕਹੋਗੇ "ਨਹੀਂ" ਤਾਂ ਉਹ ਸਰਹੱਦ ਤੇ ਬੈਠੀਆਂ ਰਹਿਣਗੀਆਂ। ਸਚਾਈ ਇਹ ਹੈ ਕਿ ਇਸ ਟੈਕਨੋਲੋਜੀ ਨੇ ਹੀ ਸਾਡਾ ਬੌਧਿਕ-ਹਾਜ਼ਮਾ ਠੀਕ ਕਰਨਾ ਹੈ। ਸਾਨੂੰ ਮੋਬਾਈਲ ਇੰਟਰਨੈੱਟ ਵਰਤਣ ਦੀ ਜਾਂਚ ਸਿੱਖਣੀ ਪੈਣੀ ਹੈ। ਆਪਣਾ ਭਲਾ ਬੁਰਾ ਵਿਚਾਰਣਾ ਇਸੇ ਨੇ ਸਿਖਾਉਣਾ ਹੈ ਕਿ ਸਦੀਆਂ ਤੋਂ ਚਲੇ ਆ ਰਹੇ ਧਰਮਾਂ ਨੂੰ ਆਖਰ ਕਿਸੇ ਇੱਕ-ਅੱਧ ਕਲਾ-ਕ੍ਰਿਤ ਤੋਂ ਰਾਤੋ ਰਾਤ ਖਤਰਾ ਕਿਵੇਂ ਖੜ੍ਹਾ ਹੋ ਜਾਂਦਾ ਹੈ?

ਜਿਉਣ ਦਾ ਹੱਕ, ਹਰ ਦਰਸ਼ਨ ਧਾਰਮਿਕ ਹੋਵੇ ਜਾਂ ਰਾਜਨੀਤਕ, ਨੂੰ ਆਖਰ ਸੋਧ ਹੀ ਦਿੰਦਾ ਹੈ। ਆਜ਼ਾਦ ਜ਼ਿੰਦਗੀ ਜਿਉਣ ਦੀ ਇੱਛਾ ਮਲਾਲਈ-ਜ਼ੁਰਅਤ ਦਾ ਬੀਜ ਨਾਸ ਨਹੀਂ ਹੋਣ ਦਿੰਦੀ। ਇਹੀ ਕਿਸੇ ਸਭਿਆਚਾਰ ਦੇ ਜੀਵੰਤ ਅਤੇ ਸੰਵੇਦਨਸ਼ੀਲ ਹੋਣ ਦੀ ਨਿਸ਼ਾਨੀ ਹੈ।

98555-30721

ਉੱਠ ਜਾਗ ਕਾਮਿਆਂ ਵੇ, ਤੇਰੀ ਹੋਣੀ ਵਾਜ਼ਾਂ ਮਾਰੇ
ਕਰ ਦੂਰ ਹਨੇਰਾ ਵੇ, ਹੋਣ ਰੌਸ਼ਨ ਚਾਰ ਮੁਨਾਰੇ।
ਕੱਲ ਕੱਖੋਂ ਹੌਲੀ ਸੀ, ਤੇਰੀ ਧੀ ਦੀ ਇੱਜਤ ਜਿਹੜੀ
ਰੁੱਗ ਕੱਖਾਂ ਦੇ ਬਦਲੇ ਵੇ, ਜਿਸਮ ਤੇ ਸੌ ਫੱਟ ਜਰਦੀ ਜਿਹੜੀ।
ਅੱਜ ਲੱਖਾਂ ਦੀ ਹੋਗੀ, ਵਕਤ ਹੁਣ ਆਇਆ ਫੇਰੀ ਪਾ ਕੇ।

**ਸਤਵਿੰਦਰ ਕੌਰ ਘਰਾਚੋਂ**

## ਤਕਰਸ਼ੀਲਾਂ ਵੱਲੋਂ ਜੋਤਸ਼ੀ ਦੀ ਪੁਲਿਸ ਨੂੰ ਗੁੰਮਰਾਹਕੁੰਨ ਇਸ਼ਤਿਹਾਰਬਾਜੀ ਵਿਰੁੱਧ ਸ਼ਿਕਾਇਤ ਉਪਰੰਤ ਜੋਤਸ਼ੀ ਦਫਤਰ ਬੰਦ ਕਰਕੇ ਰਫੂ-ਚੱਕਰ

ਕੁੱਝ ਸਮੇਂ ਤੋਂ ਮਲੇਰਕੋਟਲਾ ਅਤੇ ਆਸ ਪਾਸ ਦੇ ਇਲਾਕੇ ਵਿੱਚ ਮਹਾਂਕਾਲੀ ਜੋਤਿਸ਼ ਕੇਂਦਰ ਅਤੇ ਗਨੇਸ਼ ਜੋਤਿਸ਼ ਦਰਬਾਰ ਦੇ ਨਾਮ ਹੇਠ ਲੋਕਾਂ ਦੀਆਂ ਸਮੱਸਿਆਵਾਂ ਹੱਲ ਕਰਨ ਦੇ ਦਾਅਵੇ ਦੇ ਇਸ਼ਤਿਹਾਰ ਲਗਾਤਾਰ ਅਖਬਾਰਾਂ ਅਤੇ ਪੈਂਫਲਟਾਂ ਰਾਹੀਂ ਜਾਰੀ ਕੀਤੇ ਜਾ ਰਹੇ ਸਨ, ਜਿਸ ਰਾਹੀਂ ਲੋਕਾਂ ਦੀਆਂ ਸਮੱਸਿਆਵਾਂ ਦਾ 101 ਪ੍ਰਤੀਸ਼ਤ ਗਾਰੰਟੀ ਨਾਲ ਹੱਲ ਕੀਤੇ ਜਾਣ ਦਾ ਦਾਅਵਾ ਕੀਤਾ ਜਾ ਰਿਹਾ ਸੀ।ਇਸ ਤਰ੍ਹਾਂ ਦੀ ਗੁੰਮਰਾਹਕੁੰਨ ਇਸ਼ਤਿਹਾਰਬਾਜੀ ਕਰਨ ਦਾ ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਮਲੇਰਕੋਟਲਾ ਨੇ ਗੰਭੀਰ ਨੋਟਿਸ ਲਿਆ ਅਤੇ ਇਸ ਦੀ ਲਿਖਤੀ ਸ਼ਿਕਾਇਤ ਲੈ ਕੇ ਸੋਸਾਇਟੀ ਦਾ ਡੈਲੀਗੇਸ਼ਨ ਸਥਾਨਕ ਐਸ.ਪੀ. ਜਸਵਿੰਦਰ ਸਿੰਘ ਨੂੰ ਮਿਲਣ ਲਈ ਪਹੁੰਚਿਆ ਅਤੇ ਉਹਨਾਂ ਦੇ ਨਾਮ ਉਸ਼ਵਿੰਦਰ ਰੁੜਕਾ ਵੱਲੋਂ ਜੋਤਸ਼ੀ ਵਿਰੁੱਧ ਅਰਜੀ ਨਰਿੰਦਰ ਭੱਲਾ ਨੂੰ ਸੌਂਪੀ ਗਈ, ਅਰਜੀ ਵਿੱਚ ਉਹਨਾਂ ਕਥਿਤ ਜੋਤਸ਼ੀਆਂ ਦੁਆਰਾ ਕੀਤੀ ਜਾ ਰਹੀ ਗੁੰਮਰਾਹਕੁੰਨ ਇਸ਼ਤਿਹਾਰਬਾਜੀ ਨੂੰ ਬੰਦ ਕਰਵਾਉਣ ਦੀ ਮੰਗ ਕੀਤੀ ਗਈ। ਅਜਿਹੇ ਪੈਂਫਲਟ ਛਾਪਨਾ ਅਤੇ ਵੰਡਣਾ ਕਾਨੂੰਨੀ ਦੰਡਯੋਗ ਅਪਰਾਧ ਹੈ। ਜੋਤਸ਼ੀ ਅਤੇ ਪੈਂਫਲਟ ਦੇ ਛਾਪਕ ਵਿਰੁੱਧ ਡਰਗਜ ਐਂਡ ਮੈਜਿਕ ਰੈਮੇਡੀਜ ਐਕਟ 1954 ਦੀ ਧਾਰਾ 3, 5, 7-ਆਰ, ਡਬਲਿਊ ਸ਼ਡਿਊਲ ਅਧੀਨ ਪਰਚਾ ਦਰਜ ਕਰਨ ਦੀ ਮੰਗ ਕੀਤੀ। ਐਸ.ਪੀ. ਦਫਤਰ ਵੱਲੋਂ ਇਹ ਅਰਜੀ ਐਸ.ਐਚ.ਓ. ਸਿਟੀ-2 ਨੂੰ ਭੇਜ ਦਿੱਤੀ ਗਈ ਸੀ। ਇਸ ਦੀ ਭਿਣਕ ਪੈਂਦਿਆਂ ਹੀ ਕਥਿਤ ਤਾਂਤਰਿਕਾਂ ਨੇ ਆਪਣੇ ਦਫਤਰ ਬੰਦ ਕਰ ਦਿੱਤੇ, ਵਿਕਰਾਂਤ ਪੈਲੇਸ ਵਿੱਚ ਬੈਠਾ ਤਾਂਤਰਿਕ ਰਾਜਸਥਾਨ ਵਾਪਿਸ ਚਲਾ ਗਿਆ ਹੈ, ਅਤੇ ਗਨੇਸ਼ ਜੋਤਿਸ਼ ਦਰਬਾਰ ਦਾ ਫਲੈਕਸ ਬੋਰਡ ਵੀ ਸ਼ਹਿਰ 'ਚੋਂ ਗਾਇਬ ਹੋ ਗਿਆ। ਦੋਵੇਂ ਤਾਂਤਰਿਕ ਆਪਣੇ ਦਫਤਰ ਛੱਡ ਕੇ ਦੌੜ ਚੁੱਕੇ ਹਨ। ਇਸ ਕਾਰਜ ਨੂੰ ਸਿਰੇ ਚੜ੍ਹਾਉਣ ਲਈ ਤਰਕਸ਼ੀਲ ਸੁਸਾਇਟੀ ਦੇ ਜ਼ੋਨ ਮੁਖੀ ਡਾ. ਮਜ਼ੀਦ ਆਜ਼ਾਦ, ਮਾਸਟਰ ਹਰੀ ਸਿੰਘ ਰੋਹੀੜਾ, ਮੁਖੀ ਮਾਨਸਿਕ ਸਿਹਤ ਵਿਭਾਗ, ਸਰਾਜ ਅਨਵਰ, ਪ੍ਰੈਸ ਸਕੱਤਰ, ਨਰਿੰਦਰ ਕਾਨੂੰਨਗੋ, ਅਸਲਮ ਨਾਜ ਨੇ ਵਿਸ਼ੇਸ਼ ਭੂਮਿਕਾ ਨਿਭਾਈ।

**ਡਾ. ਮਜੀਦ ਅਜ਼ਾਦ**, 98152-54200

ਵਿਚਾਰ ਚਰਚਾ ਹਿਤ ਪ੍ਰਤੀਕਰਮ

# ਕੀ ਵਧ ਰਹੀ ਆਬਾਦੀ ਸਮੱਸਿਆ ਨਹੀਂ?

ਗੁਰਚਰਨ ਨੂਰਪੁਰ

ਤਰਕਸ਼ੀਲ ਮੈਗਜੀਨ ਦੇ ਜੁਲਾਈ-ਅਗਸਤ 2014 ਦੇ ਅੰਕ ਵਿੱਚ "ਕੀ ਵਧਦੀ ਆਬਾਦੀ ਸਭ ਸਮੱਸਿਆਵਾਂ ਦੀ ਜੜ ਹੈ" ਸਿਰਲੇਖ ਹੇਠ ਇੱਕ ਲੇਖ ਪ੍ਰਕਾਸ਼ਤ ਹੋਇਆ ਸੀ। ਇਸ ਲੇਖ ਵਿੱਚ ਦਿੱਤੇ ਵਿਚਾਰਾਂ ਦੇ ਸੰਦਰਭ ਵਿੱਚ ਮੈਂ ਆਪਣਾ ਇਹ ਪ੍ਰਤੀਕਰਮ "ਕੀ ਵਧ ਰਹੀ ਆਬਾਦੀ ਸਮੱਸਿਆ ਨਹੀਂ?" ਲਿਖਿਆ ਹੈ। ਤਾਂ ਜੋ ਇਸ ਵਿਸ਼ੇ 'ਤੇ ਵਿਚਾਰ ਚਰਚਾ ਨੂੰ ਹੋਰ ਅੱਗੇ ਵਧਾਇਆ ਜਾ ਸਕੇ।

ਬਹੁਤ ਸਾਰੇ ਵਿਦਵਾਨਾਂ ਦਾ ਮੰਨਣਾ ਹੈ ਕਿ ਆਬਾਦੀ ਦਾ ਬੇਰੋਕ ਵਾਧਾ ਕੋਈ ਵੱਡੀ ਸਮੱਸਿਆ ਨਹੀਂ ਹੈ। ਆਬਾਦੀ ਦੇ ਕੋਈ ਵੱਡੀ ਸਮੱਸਿਆ ਨਾ ਹੋਣ ਸਬੰਧੀ ਕੋਈ ਠੋਸ ਦਲੀਲਾਂ ਨਹੀਂ ਦਿੱਤੀਆਂ ਜਾਂਦੀਆਂ। ਸਗੋਂ ਇਹ ਕਿਹਾ ਜਾਂਦਾ ਹੈ ਕਿ ਕੁਝ ਕੁ ਵਿਸ਼ਵ ਪ੍ਰਸਿੱਧੀ ਪ੍ਰਾਪਤ ਵਿਦਵਾਨ ਇਸ ਨੂੰ ਸਮੱਸਿਆ ਨਹੀਂ ਮੰਨਦੇ। ਜਾਂ ਕੁਝ ਮਾਲਥਸ ਵਰਗੇ ਲੇਖਕਾਂ ਜਿਹਨਾਂ ਨੇ ਆਬਾਦੀ ਨੂੰ ਸਮੱਸਿਆ ਮੰਨ ਕੇ ਇਸ ਸਬੰਧੀ ਕੁਝ ਜਿਆਦਾ ਹੀ ਵਧਾ ਚੜ੍ਹਾ ਕੇ ਲਿਖ ਦਿੱਤਾ ਉਹਨਾਂ ਦੀਆਂ ਗਲਤ ਹੋ ਗਈਆਂ ਧਾਰਨਾਵਾਂ ਨੂੰ ਆਧਾਰ ਬਣਾ ਲਿਆ ਜਾਂਦਾ ਹੈ। ਪਰ ਇਹ ਸਭ ਵਿਗਿਆਨਕ ਆਧਾਰ ਨਹੀਂ ਹਨ। ਆਬਾਦੀ ਸਬੰਧੀ ਕਿਸ ਨੇ ਕਦੋਂ ਕੀ ਲਿਖਿਆ ਨੂੰ ਵਿਚਾਰਨ ਦੇ ਨਾਲ ਨਾਲ ਸਾਨੂੰ ਵਿਗਿਆਨਕ ਸਮਝ ਨਾਲ ਇਸ ਵਰਤਾਰੇ ਨੂੰ ਸਮਝਣ ਦੀ ਲੋੜ ਹੈ। ਇਸ ਪੜ੍ਹੇ ਜਾਣ ਵਾਲੇ ਲੇਖ ਵਿੱਚ ਜੋ ਲਿਖਿਆ ਜਾ ਰਿਹਾ ਹੈ ਇਹ ਵੀ ਭਾਵੇਂ ਅੰਤਿਮ ਸੱਚ ਨਹੀਂ ਪਰ ਕੋਈ ਲੇਖਕ ਆਪਣੇ ਵਿਵੇਕ ਦੀ ਬਜਾਏ ਦੂਜਿਆਂ ਦੀਆਂ ਧਾਰਨਾਵਾਂ ਨੂੰ ਆਧਾਰ ਬਣਾ ਕੇ ਆਬਾਦੀ ਦੇ ਵਾਧੇ ਨੂੰ ਮੁੱਢੋਂ ਰੱਦ ਕਰਦਾ ਹੈ ਤਾਂ ਇਹ ਵੀ ਇੱਕ ਤਰ੍ਹਾਂ ਦਾ ਅੰਧਵਿਸ਼ਵਾਸ਼ ਹੀ ਹੈ।

ਇਹ ਠੀਕ ਹੈ ਕਿ ਬਹੁਤ ਸਾਰੀਆਂ ਸਮਾਜਿਕ ਸਮੱਸਿਆਵਾਂ ਦੇ ਰਾਜਨੀਤਕ ਕਾਰਨ ਹਨ। ਰਾਜਨੀਤਕ ਵਿਵਸਥਾ ਨੂੰ ਠੀਕ ਕਰਕੇ ਬਹੁਤ ਸਾਰੀਆਂ ਸਮੱਸਿਆਵਾਂ ਤੇ ਕਾਬੂ ਪਾਇਆ ਜਾ ਸਕਦਾ ਹੈ। ਪਰ ਇਹ ਸਮਝਦਿਆਂ ਕਿ ਸਮੱਸਿਆਵਾਂ ਕੁਦਰਤੀ ਸਰੋਤਾਂ ਦੀ ਕਾਣੀ ਵੰਡ ਕਰਕੇ ਹਨ। ਇਸ ਲਈ ਆਬਾਦੀ ਦਾ ਵਾਧਾ ਕੋਈ ਫਿਕਰਮੰਦੀ ਵਾਲੀ ਗੱਲ ਨਹੀਂ ਇਹ ਇੱਕ ਬੜੀ ਗੈਰ ਜੁੰਮੇਵਾਰਾਨਾ ਗੱਲ ਹੈ। ਕੁਦਰਤ ਦਾ ਕਾਨੂੰਨ ਇਹ ਕਹਿੰਦਾ ਹੈ ਕਿ ਕਿਸੇ ਵੀ ਚੀਜ ਦਾ ਹੱਦੋਂ ਬਾਹਲਾ ਵਾਧਾ ਹਰ ਤਰਾਂ ਦੇ ਜੀਵਾਂ ਦੀਆਂ ਜਿਊਣ ਹਾਲਤਾਂ ਨੂੰ ਪ੍ਰਭਾਵਿਤ ਕਰਦਾ ਹੈ। ਭਾਵੇਂ ਇਹ ਕੋਈ ਇੱਕ ਹੀ ਤਰ੍ਹਾਂ ਦੀ ਬਨਸਪਤੀ ਹੋਵੇ, ਕੋਈ ਜੀਵ ਜੰਤੂ, ਪਸ਼ੂਪੰਛੀ ਜਾਂ ਮਨੁੱਖ ਹੋਣ। ਇੱਕ ਟਾਪੂ ਜਿਸ ਤੇ ਸਿਰਫ 200 ਮਨੁੱਖਾਂ ਦੇ ਰਹਿਣ ਦੀ ਵਿਵਸਥਾ ਹੈ ਉੱਥੇ ਜੇਕਰ 2000 ਲੋਕ ਰਹਿਣ ਲਈ ਆ ਜਾਣ ਤਾਂ ਉਸ ਧਰਤੀ ਦੇ ਹਾਲਾਤ ਕੀ ਹੋਣਗੇ? ਅਜਿਹੀ ਭਿਆਨਕ ਸਥਿਤੀ ਹੁਣ ਵੀ ਹਰ ਵੱਡੇ ਅਤੇ ਦਰਮਿਆਨੇ ਸ਼ਹਿਰ ਵਿੱਚ ਵੇਖੀ ਜਾ ਸਕਦੀ ਹੈ। ਸੜਕਾਂ ਤੇ ਘੰਟਿਆਂ ਬੱਧੀ, ਕਈ ਕਈ ਕਿਲੋਮੀਟਰਾਂ ਵਿੱਚ ਜਾਮ ਲੱਗਣੇ ਸ਼ੁਰੂ ਹੋ ਗਏ ਹਨ। ਇਹ ਸਥਿਤੀ ਆਉਣ ਵਾਲੇ 5-7 ਸਾਲਾਂ ਵਿੱਚ ਹੋਰ ਭਿਆਨਕ ਰੂਪ ਅਖਤਿਆਰ ਕਰ ਜਾਵੇਗੀ। ਹਾਲਾਤ ਇਹ ਹਨ ਕਿ ਹੁਣ ਕਿਸੇ ਸ਼ਹਿਰ/ਸੜਕ ਤੇ ਲੱਗੇ ਗੱਡੀਆਂ ਦੇ ਜਾਮ ਵੀ ਵੱਡੀਆਂ ਖਬਰਾਂ ਬਨਣ ਲੱਗ ਪਏ ਹਨ। ਇਹ ਅਸਲੋਂ ਨਵੇਂ ਵਰਤਾਰੇ ਹਨ ਜੋ ਪਹਿਲਾਂ ਨਹੀਂ ਸਨ। ਕੀ ਅਸੀਂ ਇਸ ਸਭ ਕੁਝ ਤੋਂ ਅੱਖਾਂ ਮੀਟ ਛੱਡੀਏ? ਇਹ ਮੰਨ ਕਿ ਕਿ ਇਹ ਸਭ ਕੁਝ ਸਾਧਨਾਂ ਦੀ ਕਾਣੀ ਵੰਡ ਕਰਕੇ ਹੈ?

ਜੇਕਰ ਅੰਕੜਾ ਵਿਗਿਆਨ ਦੀ ਮਦਦ ਨਾਲ ਇਹ ਕਿਹਾ ਜਾਵੇ ਕਿ 'ਦੇਖੋ ਹਰ ਸਾਲ ਐਨਾ ਅਨਾਜ ਗਲ ਸੜ ਜਾਂਦਾ ਹੈ ਦੂਜੇ ਪਾਸੇ ਲੋਕ ਭੁੱਖਮਰੀ ਦਾ ਸ਼ਿਕਾਰ ਹਨ ਇਸ ਇਹ ਸਭ ਕੁੱਝ ਸਾਧਨਾਂ ਦੀ ਕਾਣੀ ਵੰਡ ਹੀ ਹੈ ਨਾ ਕਿ ਆਬਾਦੀ ਦੇ ਵਾਧੇ ਕਰਕੇ, ਇਥੇ ਇਹ ਕਿਹਾ ਜਾ ਸਕਦਾ ਹੈ ਭੁੱਖਮਰੀ ਸਾਧਨਾਂ ਦੀ ਕਾਣੀ ਵੰਡ ਕਰਕੇ ਹੈ ਪਰ ਇਸ ਦਾ ਮਤਲਬ ਇਹ ਨਹੀਂ ਕਿ ਆਬਾਦੀ ਦੇ ਵਾਧੇ ਨੂੰ ਜਾਇਜ਼ ਠਹਿਰਾਇਆ ਜਾਵੇ। ਸਾਡੇ ਬੁੱਧੀਜੀਵੀ ਚੀਨ ਦੀ ਉਦਾਹਰਣ ਬੜੀ ਵੱਧ ਚੜ੍ਹ ਕੇ ਦਿੰਦੇ ਹਨ ਕਿ ਚੀਨ ਸਾਡੇ ਨਾਲੋਂ ਵੱਧ ਆਬਾਦੀ ਹੋਣ ਦੇ ਬਾਵਜੂਦ ਵੀ ਵਿਸ਼ਵ ਸ਼ਕਤੀ ਬਣ ਰਿਹਾ ਹੈ। ਇਹ ਉਦਾਹਰਣ ਆਮ ਪਾਠਕ ਨੂੰ ਬੜੀ ਪ੍ਰਭਾਵਿਤ ਕਰਦੀ ਹੈ ਉਸ ਨੂੰ ਲਗਦਾ ਹੈ ਆਬਾਦੀ ਕੋਈ ਸਮੱਸਿਆ ਨਹੀਂ ਐਂਵੇ ਹੀ ਕੁਝ ਲੋਕਾਂ ਵੱਲੋਂ ਇਸ ਸਬੰਧੀ ਰੌਲਾ ਪਾਇਆ ਜਾ ਰਿਹਾ ਹੈ। ਪਰ ਇੱਥੇ ਵਿਚਾਰਨ ਵਾਲੀ ਗੱਲ ਇਹ ਹੈ ਕਿ ਚੀਨ ਦੀ ਵੱਸੋਂ ਘਣਤਾ ਪ੍ਰਤੀ ਕਿਲੋਮੀਟਰ 139 ਵਿਅਕਤੀ ਹਨ ਜਦਕਿ ਭਾਰਤ ਵਿੱਚ ਇਹ

ਘਣਤਾ 368 ਪ੍ਰਤੀ ਕਿਲੋਮੀਟਰ ਵਿਆਕਤੀ ਹਨ। ਕਿਸੇ ਦੇਸ਼ ਦੀ ਜਨਸੰਖਿਆ ਦਾ ਸਹੀ ਮੁਲਾਂਕਣ ਪ੍ਰਤੀ ਵਰਗ ਵਿੱਚ ਆਉਂਦੇ ਲੋਕਾਂ ਦੀ ਗਿਣਤੀ ਤੋਂ ਹੀ ਕੀਤਾ ਜਾ ਸਕਦਾ ਹੈ ਇਸ ਤਰ੍ਹਾਂ ਵੱਸੋਂ ਦੀ ਘਣਤਾ ਦੇ ਹਿਸਾਬ ਨਾਲ ਵੇਖਿਆ ਜਾਵੇ ਤਾਂ ਸਾਡੇ ਦੇਸ਼ ਦੀ ਆਬਾਦੀ ਚੀਨ ਤੋਂ ਤਿੰਨ ਗੁਣਾਂ ਵੱਧ ਹੈ। ਸਾਡੇ ਨਾਲੋਂ ਵੱਸੋਂ ਘਣਤਾ ਘੱਟ ਹੋਣ ਦੇ ਬਾਵਜੂਦ ਵੀ ਚੀਨ ਵਿੱਚ ਸਖਤੀ ਨਾਲ ਵੱਸੋਂ ਤੇ ਕੰਟਰੋਲ ਕੀਤਾ ਜਾ ਰਿਹਾ ਹੈ ਪਰ ਅਸੀਂ ਇਸ ਸਮੱਸਿਆ ਨੂੰ ਛੱਡਿਆ ਹੋਇਆ ਹੈ।

ਚੀਨ ਵਿੱਚ ਵਿਕਾਸ ਚੰਗੇ ਰਾਜਨੀਤਕ ਢਾਂਚੇ ਅਤੇ ਵੱਸੋਂ ਤੇ ਕੰਟਰੋਲ ਕਰਕੇ ਸੰਭਵ ਹੋਇਆ ਹੈ ਨਾ ਕਿ ਵੱਸੋਂ ਦੇ ਵਾਧੇ ਨਾਲ। ਭਾਰਤ ਦੀ ਵਸੋਂ ਘਣਤਾ ਚੀਨ ਨਾਲੋਂ ਇੱਕ ਵਰਗ ਕਿੱਲੋਮੀਟਰ ਵਿੱਚ 229 ਵਿਆਕਤੀ ਵੱਧ ਹੈ ਇਸ ਦੇ ਬਾਵਜੂਦ ਵੀ ਉੱਥੇ ਆਬਾਦੀ ਕੰਟਰੋਲ ਕਰਨ ਲਈ ਸਖਤ ਕਾਨੂੰਨ ਹੈ ਪਰ ਭਾਰਤ ਵਿੱਚ ਕਿਉਂ ਨਹੀਂ? ਵਸੋਂ ਸਾਡੇ ਦੇਸ਼ ਦੀ ਲਗਾਤਾਰ ਵੱਧ ਰਹੀ ਹੈ ਪਰ ਅੰਕੜਿਆਂ ਦੀ ਜਾਦੂਗਰੀ ਨਾਲ ਪੂਰੀ ਦੁਨੀਆਂ ਦੀ ਆਬਾਦੀ, ਕੁਦਰਤੀ ਸਰੋਤਾਂ ਅਤੇ ਦੁਨੀਆਂ ਦੇ ਹਰ ਵਿਆਕਤੀ ਦੇ ਹਿੱਸੇ ਆਉਂਦੀ ਜ਼ਮੀਨ ਦੀ ਵੰਡ ਕਰਕੇ ਦਰਸਾਇਆ ਜਾਂਦਾ ਹੈ ਕਿ ਵੇਖੋ ਦੁਨੀਆਂ ਦੇ ਹਰ ਵਿਆਕਤੀ ਦੇ ਹਿੱਸੇ ਇੰਨੀ ਜ਼ਮੀਨ ਆਉਂਦੀ ਹੈ ਜੋ ਗੁਜਾਰਾ ਕਰਨ ਲਈ ਬਹੁਤ ਹੈ। ਭਾਰਤ ਦੀ ਆਬਾਦੀ ਨੂੰ ਦੁਨੀਆਂ ਦੇ ਕੁਦਰਤੀ ਸਾਧਨਾਂ ਦੇ ਅੰਕੜਿਆਂ ਦੇ ਅਨੁਪਾਤ ਵਿੱਚ ਦੇਖਣ ਦੀਆਂ ਉਦਾਹਰਨਾਂ ਗਿੱਦੜ ਨੂੰ ਊਠ ਦਾ ਬੁਲ ਵਿਖਾ ਕੇ ਉਹਦੇ ਮਗਰ ਤੋਰਨ ਵਰਗੀ ਗੱਲ ਹੈ। ਜੇਕਰ ਵੱਸੋਂ ਵਿੱਚ ਵਾਧਾ ਕੋਈ ਸਮੱਸਿਆ ਨਾ ਹੁੰਦਾ ਅਤੇ ਇਹ ਤਰੱਕੀ ਲਈ ਸਾਜਗਾਰ ਮਾਹੌਲ ਪੈਦਾ ਕਰਦਾ ਹੁੰਦਾ ਤਾਂ ਚੀਨੀਆਂ ਨੂੰ ਵੱਸੋਂ ਦੇ ਵਾਧੇ ਨੂੰ ਰੋਕਣ ਲਈ ਇੱਕ ਹੀ ਬੱਚਾ ਪੈਦਾ ਕਰਨ ਵਰਗੇ ਸਖਤ ਕਾਨੂੰਨ ਬਣਾਉਣ ਦੀ ਲੋੜ ਨਾ ਪੈਂਦੀ। ਕਿੰਨੀ ਅਜੀਬ ਗੱਲ ਹੈ ਕਿ ਗਰੀਬ ਦੇਸ਼ ਮੋਨਾਕੋ, ਬੰਗਲਾ ਦੇਸ਼ ਅਤੇ ਮਾਲਟਾ ਦੀ ਉਦਾਹਰਣ ਦੇ ਕੇ ਦੱਸਿਆ ਜਾਂਦਾ ਹੈ ਕਿ ਇਹਨਾਂ ਦੇਸ਼ਾਂ ਵਿੱਚ ਵੱਸੋਂ ਘਣਤਾ ਸਾਡੇ ਦੇਸ਼ ਨਾਲੋਂ ਕਿਤੇ ਵੱਧ ਹੈ ਇਸ ਉਦਾਹਰਣ ਦੀ ਕੀ ਤੁਕ ਹੋਈ? ਕੀ ਇਸ ਦਾ ਭਾਵ ਇਹ ਲਿਆ ਜਾਣਾ ਚਾਹੀਦਾ ਹੈ ਕਿ ਅਜੇ ਘਬਰਾਉਣ ਦੀ ਲੋੜ ਨਹੀਂ ਅਜੇ ਬੰਗਲਾਦੇਸ਼ ਵਰਗੇ ਹਾਲਾਤ ਇੱਥੇ ਨਹੀਂ ਬਣੇ? ਜਾਂ ਇਸ ਦਾ ਅਰਥ ਇਹ ਲਿਆ ਜਾਵੇ ਕਿ ਉੱਥੇ ਵੀ ਤਾਂ ਲੋਕ ਕੀੜਿਆਂ ਮਕੌੜਿਆਂ ਦੀ ਤਰ੍ਹਾਂ ਜਿਉਂ ਹੀ ਰਹੇ ਹਨ। ਇਸ ਲਈ ਆਪਣੇ ਦੇਸ਼ ਵਿੱਚ ਜੇਕਰ ਆਬਾਦੀ ਵਧਦੀ ਹੈ ਤਾਂ ਵਧੀ ਜਾਣ ਦਿਓ? ਕਰੋੜਾਂ ਬੰਗਲਾਦੇਸ਼ੀ ਭਾਰਤ ਵਿੱਚ ਰਹਿ ਰਹੇ ਹਨ ਵੋਟ ਬੈਂਕ ਦੀ ਰਾਜਨੀਤੀ ਨੇ ਉਹਨਾਂ ਨੂੰ ਇੱਥੋਂ ਦੀ ਨਾਗਰਿਕਤਾ ਵੀ ਦਿੱਤੀ ਹੋਈ ਹੈ। ਵਿਚਾਰਨ ਵਾਲੀ ਗੱਲ ਇਹ ਹੈ ਕਿ ਇੱਥੇ ਸਾਡੇ ਦੇਸ਼ ਵਿੱਚ ਵੀ ਹਾਲਾਤ ਕਿੰਨੇ ਕੁ ਵਧੀਆ ਹਨ ਜੋ ਦੂਜੇ ਦੇਸ਼ ਦੇ ਲੋਕ ਚੋਰੀ ਆ ਕੇ ਇੱਥੇ ਰਹਿਣ। ਬੰਗਲਾਦੇਸ਼ੀਆਂ ਦਾ ਹਰ ਸਾਲ ਵੱਡੀ ਤਾਦਾਦ ਵਿੱਚ ਇੱਧਰ ਆਉਣਾ ਦੱਸਦਾ ਹੈ ਕਿ ਉੱਥੇ ਲੋਕ ਸਾਡੇ ਦੇਸ਼ ਨਾਲੋਂ ਵੀ ਬੁਰੀਆਂ ਹਾਲਤਾਂ ਵਿੱਚ ਜੂਨ ਹੰਢਾ ਰਹੇ ਹਨ। ਇਹ ਠੀਕ ਹੈ ਕਿ ਉੱਥੇ ਵੀ ਕੁਦਰਤੀ ਸਾਧਨਾਂ ਦੀ ਬਾਂਦਰ ਵੰਡ ਹੈ ਪਰ ਹੱਦੋਂ ਵੱਧ ਆਬਾਦੀ ਵੀ ਇੱਕ ਵੱਡਾ ਕਾਰਨ ਹੈ ਜਿਸ ਸਦਕਾ ਉੱਥੇ ਲੋਕਾਂ ਦੀਆਂ ਜਿਊਣ ਹਾਲਤਾਂ ਵਿੱਚ ਲਗਾਤਾਰ ਨਿਘਾਰ ਆ ਰਿਹਾ ਹੈ। ਕੀ ਸਾਨੂੰ ਇੱਥੇ ਵੀ ਅਜਿਹੇ ਹਾਲਾਤ ਬਣ ਜਾਣ ਦੀ ਉਡੀਕ ਕਰਨੀ ਚਾਹੀਦੀ ਹੈ?

ਜੇ ਆਬਾਦੀ ਵਧਦੀ ਹੈ ਤਾਂ ਲੋੜਾਂ ਨੇ ਵੀ ਵਧਣਾ ਹੁੰਦਾ ਹੈ ਜੇ ਲੋੜਾਂ ਵਧਦੀਆਂ ਹਨ ਤਾਂ ਇਹਨਾਂ ਦੀ ਪੂਰਤੀ ਲਈ ਵਾਤਾਵਰਣ ਵਿੱਚ ਖਲੁਲ ਪੈਂਦਾ ਹੈ ਅਤੇ ਕੁਦਰਤੀ ਵਸੀਲਿਆਂ ਦਾ ਖਾਤਮਾ ਵੀ ਹੁੰਦਾ ਹੈ। ਇੱਕ ਧਨਾਢ ਬੰਦਾ ਕੱਪੜਾ ਜਾਂ ਸਵੈਟਰ ਬਣਾਉਣ ਦੀ ਫੈਕਟਰੀ ਲਾ ਕੇ ਆਪਣੇ ਨੇੜੇ ਦੀ ਹਵਾ, ਧਰਤੀ ਹੇਠਲੇ ਪਾਣੀ ਅਤੇ ਮਿੱਟੀ ਨੂੰ ਖਰਾਬ ਕਰਨ ਦੇ ਨਾਲ ਨਾਲ ਬਿਜਲੀ ਦੇ ਰੂਪ ਵਿੱਚ ਬਹੁਤ ਸਾਰੀ ਊਰਜਾ ਵਰਤਦਾ ਹੈ ਅਤੇ ਆਪਣੇ ਉਤਪਾਦਾਂ ਦੀ ਵਿਕਰੀ ਤੋਂ ਮੋਟਾ ਮੁਨਾਫਾ ਕਮਾਉਂਦਾ ਹੈ। ਅਸੀਂ ਕਹਿ ਸਕਦੇ ਹਾਂ ਕਿ ਇੱਕ ਪਿੰਡ ਉਨਾਂ ਵਾਤਾਵਰਣ ਨੂੰ ਖਰਾਬ ਨਹੀਂ ਕਰ ਰਿਹਾ ਜਿੰਨਾ ਉਹ ਫੈਕਟਰੀ ਦਾ ਮਾਲਕ ਇਕੱਲਾ ਵਿਆਕਤੀ ਕਰ ਰਿਹਾ ਹੈ ਅਤੇ ਕੁਦਰਤੀ ਸਾਧਨਾਂ ਨੂੰ ਨਸ਼ਟ ਕਰਕੇ ਮੋਟਾ ਮੁਨਾਫਾ ਕਮਾ ਰਿਹਾ ਹੈ। ਪਰ ਇਸ ਉਦਾਹਰਣ ਤੋਂ ਅਗਾਂਹ ਇਸ ਦਾ ਵਿਸ਼ਲੇਸ਼ਣ ਕਰਨ ਦੀ ਵੀ ਲੋੜ ਹੈ। ਸਾਨੂੰ ਇਹ ਕਦੇ ਨਹੀਂ ਭੁੱਲਣਾ ਚਾਹੀਦਾ ਕੱਪੜੇ ਜਾਂ ਸਵੈਟਰਾਂ ਦਾ ਉਤਪਾਦਨ ਦੀ ਖਪਤ ਨਾਲ ਜੁੜਿਆ ਹੋਇਆ ਹੈ। ਵਧਦੀ ਆਬਾਦੀ ਦੀਆਂ ਲੋੜਾਂ ਵੀ ਤੇਜੀ ਨਾਲ ਵਧਦੀਆਂ ਹਨ। ਹਰ ਵਸਤ ਦੀ ਖਰੀਦੋ ਫਰੋਖਤ ਕਰਨ ਵਾਲੇ ਘੱਟ ਹੋਣਗੇ ਤਾਂ ਨਿਸ਼ਚਿਤ ਹੈ ਹਰ ਤਰ੍ਹਾਂ ਦੀਆਂ ਫੈਕਟਰੀਆਂ ਵੀ ਘੱਟ ਹੋਣਗੀਆਂ ਅਤੇ ਵਾਤਾਵਰਣ ਦੀ ਬਰਬਾਦੀ ਵੀ ਘੱਟ ਹੋਵੇਗੀ। ਸਾਨੂੰ ਇਹ ਕਦੇ ਨਹੀਂ ਭੁੱਲਣਾ ਚਾਹੀਦਾ ਕਿ ਜੇਕਰ ਅਸੀਂ ਇੱਕ ਸ਼ਰਟ, ਇੱਥੋਂ ਤੱਕ ਕਿ ਸ਼ਰਟ ਦਾ ਬਟਨ ਵੀ ਬਣਾਉਂਦੇ ਹਾਂ ਤਾਂ

ਇਸ ਲਈ ਵਾਤਾਵਰਣ ਦਾ ਕੁਝ ਹਿੱਸਾ ਬਰਬਾਦ ਹੁੰਦਾ ਹੈ। ਵਧੀ ਵੱਸੋਂ ਦੀਆਂ ਲੋੜਾਂ ਵਧਦੀਆਂ ਹਨ ਅਤੇ ਲੋੜਾਂ ਦੀ ਪੂਰਤੀ ਲਈ ਕੁਦਰਤੀ ਵਸੀਲਿਆਂ ਦੀ ਬਰਬਾਦੀ ਹੁੰਦੀ ਹੈ। ਕੁਦਰਤੀ ਵਸੀਲਿਆਂ ਤੋਂ ਮੁਨਾਫੇ ਕਮਾਉਣ ਲਈ ਧਨਾਢ ਲੋਕ ਕੁਦਰਤੀ ਵਸੀਲਿਆਂ ਤੇ ਤੇਜੀ ਨਾਲ ਕਾਬਜ ਹੋ ਰਹੇ ਹਨ। ਉਹਨਾਂ ਦੀ ਨਿਗ੍ਹਾ ਉਹਨਾਂ ਦੇਸ਼ਾਂ ਤੇ ਹੈ ਜਿੱਥੇ ਮਨੁੱਖਾਂ ਦੀਆਂ ਭੀੜਾਂ ਦਾ ਕੋਈ ਪਾਰਾਵਾਰ ਨਹੀਂ। ਆਪਣੇ ਮਾਲ ਦੀ ਖਪਤ ਲਈ ਆਬਾਦੀ ਦਾ ਵਾਧਾ ਉਹਨਾਂ ਲਈ ਬੜਾ ਜਰੂਰੀ ਹੈ।

ਕਿਹਾ ਜਾਂਦਾ ਹੈ ਕਿ ਆਬਾਦੀ ਦੇ ਵਾਧੇ ਦਾ ਰੋਣਾ ਪੂੰਜੀਪਤੀ ਦਿਮਾਗਾਂ ਦੀ ਕਾਢ ਹੈ। ਅੱਜ ਮਨੁੱਖ ਨੂੰ ਇੱਕ ਮੰਡੀ ਦੇ ਰੂਪ ਵਿੱਚ ਦੇਖਿਆ ਜਾਣ ਲੱਗਿਆ ਹੈ। ਵਿਸ਼ਵ ਪੱਧਰ ਦੀਆਂ ਕਾਰਪੋਰੇਟ ਕੰਪਨੀਆਂ ਦੀ ਨਿਗ੍ਹਾ ਹੁਣ ਉਹਨਾਂ ਦੇਸ਼ ਵੱਲ ਹੈ ਜਿੱਥੇ ਆਬਾਦੀ ਦਾ ਵਾਧਾ ਤੇਜੀ ਨਾਲ ਹੋ ਰਿਹਾ ਹੈ। ਇਹਨਾਂ 'ਚੋਂ ਸਾਡਾ ਦੇਸ਼ ਭਾਰਤ ਵੀ ਹੈ। ਆਬਾਦੀ ਦਾ ਵਾਧਾ ਉਹਨਾਂ ਲਈ ਬੜੇ ਸਾਜਗਾਰ ਹਾਲਾਤ ਪੈਦਾ ਕਰਦਾ ਹੈ ਜਿਹਨਾਂ ਨੇ ਆਪਣਾ ਸਮਾਨ ਲੋਕਾਂ ਨੂੰ ਵੇਚਣਾ ਹੁੰਦਾ ਹੈ। ਫੈਕਟਰੀਆਂ, ਕਾਰਖਨਿਆਂ ਦੇ ਮਾਲਕ ਕਦੋਂ ਚਾਹੁਣਗੇ ਕਿ ਉਹਨਾਂ ਦੇ ਬਣਾਏ ਹੋਏ ਮਾਲ ਦੇ ਗਾਹਕਾਂ ਦੀ ਗਿਣਤੀ ਘੱਟ ਹੋਵੇ। ਇਸੇ ਲਈ ਵਧੀ ਆਬਾਦੀ ਧਨਾਢ ਰਾਜਨੀਤਕਾਂ ਅਤੇ ਕਾਰਪੋਰੇਟਾਂ ਲਈ ਕੋਈ ਸਮੱਸਿਆ ਨਹੀਂ ਹੈ। ਤੇਜੀ ਨਾਲ ਵਧਦੀ ਆਬਾਦੀ ਦਾ ਇੱਕ ਪੱਖ ਇਹ ਵੀ ਹੈ ਕਿ ਇਸ ਵਾਧੇ ਨਾਲ ਗਰੀਬ ਲੋਕਾਂ ਦੀ ਵੱਸੋਂ ਵਿੱਚ ਹੀ ਵਾਧਾ ਹੁੰਦਾ ਹੈ। ਰਾਜਨੀਤਕਾਂ ਲਈ ਇਸ ਗਰੀਬੀ ਮੰਦਹਾਲੀ ਦੀ ਸ਼ਿਕਾਰ ਬਹੁਗਿਣਤੀ ਨੂੰ ਵਰਗਲਾਉਣਾ ਅਤੇ ਆਪਣੇ ਹੱਕ ਵਿੱਚ ਭੁਗਤਾਉਣਾ ਬੜਾ ਆਸਾਨ ਹੁੰਦਾ ਹੈ। ਸਾਡੇ ਦੇਸ਼ ਵਿੱਚ ਲੋਕਤੰਤਰ ਦਾ ਢੌਂਗ ਕਰਕੇ ਇਸ ਵਰਤਾਰੇ ਨੂੰ ਹਰ ਪੰਜ ਸਾਲ ਬਾਅਦ ਦੁਹਰਾਇਆ ਜਾਂਦਾ ਹੈ ਅਤੇ ਹਾਲਾਤ ਬਦ ਤੋਂ ਬਦਤਰ ਹੁੰਦੇ ਜਾ ਰਹੇ ਹਨ। ਪਿਛਲੇ ਲੰਮੇ ਸਮੇਂ ਤੋਂ ਇਹ ਵੇਖਿਆ ਗਿਆ ਹੈ ਕਿ ਦੇਸ਼ ਵਿੱਚ ਲੋਕਤੰਤਰ ਦਾ ਸਿਰਫ ਵਿਖਾਵਾ ਹੀ ਹੁੰਦਾ ਹੈ ਸਰਕਾਰਾਂ ਨੂੰ ਲੋਕ ਨਹੀਂ ਚੁਣਦੇ ਸਗੋਂ ਲੋਕਾਂ ਤੋਂ ਚੁਣਵਾਈਆਂ ਜਾਂਦੀ ਹਨ। ਇਸ ਵਾਰ 2014 ਦੀਆਂ ਲੋਕ ਸਭਾ ਚੋਣਾਂ ਵਿੱਚ ਕਾਂਗਰਸ ਦੀ ਹਾਰ ਦੀ ਪੜਚੋਲ ਕਰਨ ਵਾਲੀ ਕਮੇਟੀ ਨੇ ਆਪਣੀ ਰਿਪੋਰਟ ਵਿੱਚ ਕਿਹਾ ਹੈ ਕਿ ਅਸੀਂ ਕਾਰਪੋਰੇਟ ਦੇ ਖਰੀਦੇ ਹੋਏ ਮੀਡੀਆ ਜਗਤ ਨੂੰ ਆਪਣੇ ਹੱਕ ਵਿੱਚ ਨਹੀਂ ਭੁਗਤਾ ਸਕੇ। ਇਹ ਇੱਕ ਬੇਹੱਦ ਖਤਰਨਾਕ ਸਥਿਤੀ ਵੱਲ ਇਸ਼ਾਰਾ ਹੈ ਕਿ ਆਉਣ ਵਾਲੇ ਸਮੇਂ ਦੌਰਾਨ ਵੀ ਸਰਕਾਰਾਂ ਬਣਾਉਣ ਅਤੇ ਇਹਨਾਂ ਦਾ ਸਵਰੂਪ ਬਣਾਉਣ ਦੀ ਤਾਕਤ ਲੋਕਾਂ ਕੋਲ ਨਹੀਂ ਬਲਕਿ ਧਨਾਢ ਕਾਰਪੋਰੇਟਰਾਂ ਕੋਲ ਹੋਵੇਗੀ। ਜੇਕਰ ਕਿਸੇ ਰਾਜਸੀ ਪਾਰਟੀ ਨੇ ਸਤਾ ਵਿੱਚ ਆਉਣ ਹੈ ਤਾਂ ਲੋਕਾਂ ਦੀ ਸ਼ਰਣ ਬਾਅਦ ਦੀ ਗੱਲ ਹੈ, ਪਹਿਲਾਂ ਧਨਾਢ ਵਪਾਰੀਆਂ ਦੀ ਸ਼ਰਣ 'ਚ ਜਾ ਕੇ ਉਹਨਾਂ ਦੀਆਂ ਸ਼ਰਤਾਂ/ ਮਾਪਦੰਡਾਂ ਮੁਤਾਬਕ ਚੱਲਣਾ ਹੋਵੇਗਾ। ਸਾਡੇ ਦੇਸ਼ ਨੂੰ ਧਨਾਢ ਵਪਾਰੀ ਵਰਗ ਚਲਾ ਰਿਹਾ ਹੈ। ਮੰਡੀ ਦੇ ਕਰਤਿਆਂ ਧਰਤਿਆਂ ਦੀ ਮਦਦ ਨਾਲ ਬਣੀਆਂ ਸਰਕਾਰਾਂ ਲਈ ਆਬਾਦੀ ਕੋਈ ਸਮੱਸਿਆ ਨਹੀਂ, ਸਗੋਂ ਦੇਸ਼ ਦਾ ਪ੍ਰਧਾਨ ਮੰਤਰੀ ਮੋਦੀ ਹਿੱਕ ਠੋਕ ਕੇ ਕਹਿੰਦਾ ਹੈ ਕਿ ਉਹ 125 ਕਰੋੜ ਲੋਕਾਂ ਦਾ ਪ੍ਰਧਾਨ ਮੰਤਰੀ ਹੈ। ਕੁੱਝ ਸਾਲ ਪਹਿਲਾਂ ਜਦੋਂ ਅਸੀਂ ਸੌ ਕਰੋੜ ਤੋਂ ਵੱਧ ਨਹੀਂ ਸੀ ਹੋਏ ਉਦੋਂ ਸਰਕਾਰੀ ਚੈਨਲਾਂ ਤੇ ਆਬਾਦੀ ਦੇ ਵਾਧੇ ਖਿਲਾਫ ਸਰਕਾਰੀ ਇਸ਼ਤਿਹਾਰ ਵਿਖਾਏ ਜਾਂਦੇ ਸਨ। ਪਰ ਜਦੋਂ ਹੁਣ ਅਸੀਂ ਸਵਾ ਸੌ ਕਰੋੜ ਹੋ ਗਏ ਤਾਂ ਇਸ ਸਬੰਧੀ ਇੱਕ ਤਰ੍ਹਾਂ ਦੀ ਸ਼ਾਜਸ਼ੀ ਚੁੱਪ ਵੱਟ ਲਈ ਗਈ ਹੈ। ਇਹਨਾਂ ਇਸ਼ਰਿਆਂ ਨੂੰ ਸਮਝਣ ਦੀ ਲੋੜ ਹੈ। ਜਿਵੇਂ ਪਹਿਲਾਂ ਦੱਸਿਆ ਗਿਆ ਹੈ ਕਿ ਅੱਜ ਜਿਹੜੀਆਂ ਤਾਕਤਾਂ ਸਰਕਾਰਾਂ ਨੂੰ ਸੰਚਾਲਤ ਕਰ ਰਹੀਆਂ ਹਨ ਉਹਨਾਂ ਲਈ ਆਬਾਦੀ ਸਮੱਸਿਆ ਨਹੀਂ ਬਲਕਿ ਵਰਦਾਨ ਹੈ ਇਸ ਲਈ ਆਉਣ ਵਾਲੇ ਸਮੇਂ ਦੌਰਾਨ ਕੋਈ ਵੀ ਅਜਿਹਾ ਐਲਾਨ ਨਹੀਂ ਕੀਤਾ ਜਾਵੇਗਾ ਜਿਸ ਵਿੱਚ ਆਬਾਦੀ ਨੂੰ ਕੰਟਰੋਲ ਕਰਨ ਦਾ ਕੋਈ ਪ੍ਰੋਗਰਾਮ ਹੋਵੇ।

ਵੱਖ ਵੱਖ ਧਰਮਾਂ ਮਜ਼ਬਾਂ ਦੇ ਆਗੂ ਆਪਣੇ ਆਪਣੇ ਫਿਰਕੇ ਨੂੰ ਵੱਧ ਬੱਚੇ ਪੈਦਾ ਕਰਨ ਦੀਆਂ ਹਦਾਇਤਾਂ ਦੇ ਰਹੇ ਹਨ। ਕੀ ਧਾਰਮਿਕ ਜਥੇਦਾਰ, ਮੌਲਵੀ, ਪੁਜਾਰੀ ਅਤੇ ਬੁੱਧੀਜੀਵੀ ਜੋ ਇਸ ਦੀ ਵਕਾਲਤ ਕਰਦੇ ਹਨ ਆਪਣੇ ਘਰਾਂ ਵਿੱਚ ਆਪਣੀਆਂ ਔਲਾਦਾਂ ਨੂੰ ਵੱਧ ਬੱਚੇ ਪੈਦਾ ਕਰਨ ਲਈ ਕਹਿ ਰਹੇ ਹਨ? ਜੋ ਕੁਝ ਅਸੀਂ ਲਿਖਦੇ ਜਾਂ ਕਹਿੰਦੇ ਹਾਂ ਉਸ 'ਤੇ ਅਸੀਂ ਆਪ ਅਮਲ ਕਰਨ ਲਈ ਤਿਆਰ ਹਾਂ? ਜੇਕਰ ਅਸੀਂ ਆਪ ਆਪਣੇ ਘਰਾਂ ਵਿੱਚ ਘੱਟ ਬੱਚੇ ਪੈਦਾ ਕਰਕੇ ਉਹਨਾਂ ਦੀ ਚੰਗੀ ਪ੍ਰਵਰਿਸ਼ ਕਰਨ ਦੇ ਹੱਕ ਵਿੱਚ ਹਾਂ ਤਾਂ ਸਾਨੂੰ ਕੋਈ ਹੱਕ ਨਹੀਂ ਬਣਦਾ ਕਿ ਅਸੀਂ ਦੂਜਿਆਂ ਲਈ ਇਸ ਗੱਲ ਦਾ ਪ੍ਰਚਾਰ ਕਰੀਏ ਕਿ ਆਬਾਦੀ ਕੋਈ ਸਮੱਸਿਆ ਹੀ

ਨਹੀਂ ਇਹ ਇੱਕ ਤਰ੍ਹਾਂ ਨਾਲ ਦੂਜਿਆਂ ਨੂੰ ਵੱਧ ਜਿੰਨੇ ਮਰਜੀ ਬੱਚੇ ਪੈਦਾ ਕਰਨ ਦੀ ਨਸੀਹਤ ਹੀ ਹੈ। ਇੱਥੇ ਇਹ ਗੱਲ ਵੀ ਸਾਫ ਕਰ ਦੇਣੀ ਚਾਹੀਦੀ ਹੈ ਕਿ ਕੁਝ ਵਿਦਵਾਨ ਕਹਿੰਦੇ ਹਨ ਕਿ ਅਸੀਂ ਆਬਾਦੀ ਦੇ ਵਾਧੇ ਦੇ ਹੱਕ ਵਿੱਚ ਨਹੀਂ ਪਰ ਅਸੀਂ ਇਸ ਨੂੰ ਸਮੱਸਿਆ ਨਹੀਂ ਮੰਨਦੇ। ਕਿਸੇ ਵੀ ਲੇਖਕ ਜਾਂ ਵਿਦਵਾਨ ਨੇ ਆਪਣੀ ਸਮਝ ਅਨੁਸਾਰ ਸਮਾਜ ਤੋਂ ਕੁਝ ਅੱਗੇ ਚੱਲਣਾ ਹੁੰਦਾ ਹੈ। ਭਾਵ ਸਮਾਜ ਨੂੰ ਸੇਧ ਦੇਣੀ ਹੁੰਦੀ ਹੈ। ਇਹ ਠੀਕ ਹੈ ਕਿ ਅੱਜ ਬਹੁਤ ਸਾਰੀਆਂ ਸਮੱਸਿਆਵਾਂ ਸਮਾਜਿਕ ਕਾਣੀ ਵੰਡ ਦੀ ਦੇਣ ਹਨ ਪਰ ਆਬਾਦੀ ਜੋ ਅੱਜ ਵੀ ਇੱਕ ਬਹੁਤ ਵੱਡੀ ਸਮੱਸਿਆ ਹੈ ਅਤੇ ਆਉਣ ਵਾਲੇ ਸਮੇਂ ਦੀ ਹੋਰ ਵੱਡੀ ਸਮੱਸਿਆ ਬਣਨ ਜਾ ਰਹੀ ਹੈ, ਇਸ ਲਈ ਸਾਨੂੰ ਇਸ ਸਮੱਸਿਆ ਪ੍ਰਤੀ ਵੀ ਗੰਭੀਰ ਹੋਣ ਦੀ ਲੋੜ ਹੈ। ਇਸ ਪ੍ਰਤੀ ਵਿਗਿਆਨਕ ਸਮਝ ਬਣਾਉਣ ਦੀ ਲੋੜ ਹੈ। ਅੱਜ ਜਦੋ ਦੇਸ਼ ਦੀਆਂ ਸਰਕਾਰਾਂ ਇਸ ਨੂੰ ਸੰਵੇਦਨਸ਼ੀਲ ਮੁੱਦਾ ਮੰਨ ਕੇ ਜਾਣਬੁੱਝ ਕੇ ਵਸੋਂ ਦੇ ਵਾਧੇ ਪ੍ਰਤੀ ਖਾਮੋਸ਼ ਹਨ, ਸਾਡੇ ਬੁੱਧੀਜੀਵੀਆਂ ਨੂੰ ਇਹ ਸਮੱਸਿਆ ਦੀਂਹਦੀ ਹੀ ਨਹੀਂ, ਧਾਰਮਿਕ ਆਗੂ ਆਪਣੇ ਆਪਣੇ ਮਜ਼ਬਾਂ ਫਿਰਕਿਆਂ ਨੂੰ ਵੱਧ ਬੱਚੇ ਪੈਦਾ ਕਰਨ ਦੀ ਸਲਾਹ ਦੇ ਰਹੇ ਹਨ ਤਾਂ ਅਖਿਰ ਇਸ ਸਮੱਸਿਆ ਸਬੰਧੀ ਕੌਣ ਬੋਲੇਗਾ? ਦੇਸ਼ ਦੀ ਰਾਜਨੀਤੀ ਨੂੰ ਚਲਾਉਣ ਵਾਲੇ ਬਹੁਗਿਣਤੀ ਲੋਕ ਵਪਾਰੀ ਦਿਮਾਗਾਂ ਦੇ ਮਾਲਕ ਹਨ ਉਹ ਸਮਝ ਗਏ ਹਨ ਕਿ ਥੁੜਾਂ ਮਾਰੇ, ਗਰੀਬੀ ਦੇ ਸਤਾਏ ਅਤੇ ਬਿਮਾਰੀਆਂ ਦੁਸ਼ਵਾਰੀਆਂ ਦੇ ਭੰਨੇ ਲੋਕਾਂ ਦੀ ਬਹੁਗਿਣਤੀ ਨੂੰ ਸਿਰਫ ਆਟੇ ਦਾਲ ਦੇ ਲਾਰੇ ਲਾ ਕੇ ਪੁਚਕਾਰਿਆ ਜਾ ਸਕਦਾ ਹੈ ਉਹ ਆਬਾਦੀ ਦੇ ਵਾਧੇ ਨੂੰ ਸਮੱਸਿਆ ਨਹੀਂ ਸਗੋਂ ਵਰਦਾਨ ਮੰਨ ਕੇ ਚੱਲ ਰਹੇ ਹਨ।

ਪੰਜਾਬ ਦੀ ਧਰਤੀ ਤੋਂ ਪਿਛਲੇ ਦੋ ਦਹਾਕਿਆਂ ਵਿੱਚ ਬਹੁਤ ਸਾਰੀਆਂ ਜੀਵ ਜਾਤੀਆਂ ਦਾ ਖਾਤਮਾ ਹੋਇਆ ਹੈ। ਇਹ ਵੀ ਸੱਚ ਹੈ ਕਿ ਇਹ ਸਭ ਕੁਝ ਬੇਢੰਗੇ ਵਿਕਾਸ ਕਰਕੇ ਹੈ ਪਰ ਇਸ ਦੇ ਬਾਵਜੂਦ ਵੀ ਮਨੁੱਖੀ ਨਸਲ ਦੇ ਵਾਧੇ ਨੂੰ ਇਸ 'ਚੋਂ ਖਾਰਜ ਨਹੀਂ ਕੀਤਾ ਜਾ ਸਕਦਾ। ਧਾਰਮਿਕ ਗ੍ਰੰਥਾਂ ਸ਼ਾਸ਼ਤਰਾਂ ਵਿੱਚ ਮਨੁੱਖ ਨੂੰ ਰੱਬੀ ਨਾਮ ਜਪਣ ਦਾ ਸਭ ਤੋਂ ਢੁੱਕਵਾਂ ਜਨਮ ਮੰਨਿਆ ਗਿਆ ਹੈ ਹੁਣ ਜਰਾ ਇਸ ਕਥਨ ਨੂੰ ਧਰਤੀ ਦੇ ਉਹਨਾਂ ਜੀਵਾਂ ਦੇ ਨਜ਼ਰੀਏ ਤੋਂ ਦੇਖੋ ਜਿਹਨਾਂ ਦੀ ਹੋਂਦ ਇਸ ਮਨੁੱਖ ਨਾਮ ਦੇ ਜੀਵ ਕਰਕੇ ਖਤਰੇ ਵਿੱਚ ਪੈ ਗਈ ਹੈ। ਕਰੋੜਾਂ ਟਨ ਕੂੜਾ ਕਚਰਾ ਮਨੁੱਖ ਜਾਤੀ ਪੈਦਾ ਕਰ ਰਹੀ ਹੋ ਜੋ ਲਗਾਤਾਰ ਵਾਤਾਵਰਨ ਨੂੰ ਦੂਸ਼ਿਤ ਕਰ ਰਿਹਾ ਹੈ। ਮਨੁੱਖ ਹੁਣ ਕੁੱਲੀ ਗੁੱਲੀ ਤੇ ਜੁੱਲੀ ਨਾਲ ਹੀ ਗੁਜਾਰਾ ਕਰਨ ਵਾਲਾ ਜੀਵ ਨਹੀਂ ਰਿਹਾ। ਬਜਾਰ ਦੀਆਂ ਤਾਕਤਾਂ ਨੇ ਨਵੀਆਂ ਲੋੜਾਂ ਵੀ ਪੈਦਾ ਕੀਤੀਆਂ ਹਨ ਅਤੇ ਇਹਨਾਂ ਦੀ ਪੂਰਤੀ ਲਈ ਲੋੜੀਂਦੀਆਂ ਅਤੇ ਅਣਲੋੜੀਂਦੀਆਂ ਹਜਾਰਾਂ ਵਸਤਾਂ ਦੇ ਵੱਡੇ ਬਜਾਰ ਖੋਹਲ ਦਿੱਤੇ ਹਨ। ਜਿਸ ਵਿੱਚ ਮਨੁੱਖ ਜਾਤੀ ਲਗਾਤਾਰ ਖਚਿਤ ਹੁੰਦੀ ਜਾ ਰਹੀ ਹੈ। ਇਹ ਵਸਤਾਂ ਨੂੰ ਪੈਦਾ ਕਰਨ ਲਈ ਕਈ ਤਰ੍ਹਾਂ ਦੇ ਰੰਗਾਂ ਰੋਗਣਾਂ/ ਕੈਮੀਕਲਾਂ ਦੀ ਜਰੂਰਤ ਪੈਂਦੀ ਹੈ। ਵਧੀਆਂ ਲੋੜਾਂ ਦੀ ਪੂਰਤੀ ਲਈ ਟਨਾਂ ਦੇ ਟਨ ਖਤਰਨਾਕ ਕੈਮੀਕਲ, ਕੀਟ ਨਾਸ਼ਕ, ਜਹਿਰਾਂ ਲਗਾਤਾਰ ਸਾਡੇ ਪਾਣੀ, ਧਰਤੀ ਅਤੇ ਹਵਾ ਨੂੰ ਦੂਸ਼ਿਤ ਕਰ ਰਹੇ ਹਨ। ਵਧੀ ਜਨਸੰਖਿਆ ਬੜੇ ਲੁਕਵੇਂ ਢੰਗ ਨਾਲ ਅਮੀਰੀ ਗਰੀਬੀ ਦੇ ਪਾੜੇ ਨੂੰ ਹੋਰ ਵੱਡਾ ਕਰਦੀ ਹੈ। ਅਸੁਰੱਖਿਆ ਦੀ ਭਾਵਨਾ, ਬੇਰੁਜਗਾਰੀ, ਅੰਧਵਿਸ਼ਵਾਸ਼, ਗਰੀਬੀ ਮੰਦਹਾਲੀ ਦੇ ਸ਼ਿਕਾਰ ਲੋਕਾਂ ਦਾ ਅਖੌਤੀ ਰੱਬੀ ਸ਼ਕਤੀਆਂ 'ਤੇ ਟੇਕ ਹੋਰ ਵੱਧ ਜਾਂਦੀ ਹੈ। ਜਿਸ ਦੀ ਬਦੌਲਤ ਧਰਮ ਅਸਥਾਨਾਂ, ਡੇਰਿਆ ਦਾ ਬੜੀ ਤੇਜੀ ਨਾਲ ਵਿਸਥਾਰ ਹੁੰਦਾ ਹੈ। ਸਮਾਜ ਵਿੱਚ ਕਿਸਮਤਵਾਦੀ ਫਲਸਫਾ ਪਨਪਦਾ ਹੈ। ਲੋਕ ਆਪਣੇ ਦੁੱਖਾਂ ਦਰਦਾਂ ਗਰੀਬੀ ਮੰਦਹਾਲੀ ਦੇ ਕਾਰਨ ਭ੍ਰਿਸ਼ਟ ਤੰਤਰ ਨੂੰ ਮੰਨਣ ਦੀ ਥਾਂ ਇਸ ਨੂੰ ਰੱਬੀ ਵਰਤਾਰਾ ਸਮਝਦੇ ਹਨ। ਲੋਕ ਸ਼ੰਘਰਸ਼ੀਲ ਬਨਣ ਦੀ ਬਜਾਏ ਰੱਬੀ ਰਜਾ ਵਿੱਚ ਰਹਿਣ ਨੂੰ ਤਰਜੀਹ ਦੇ ਰਹੇ ਹਨ।

ਹਰ ਲੇਖਕ ਨੂੰ ਹਰ ਵਰਤਾਰੇ ਨੂੰ ਅੰਕੜਿਆਂ ਦੀ ਦੂਰਬੀਨ ਨਾਲ ਵੇਖਣ ਦੀ ਬਜਾਏ ਆਪਣੇ ਵਿਵੇਕ ਅਤੇ ਤਰਕਸ਼ੀਲ ਸਮਝ ਨਾਲ ਵੇਖਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਸੱਚ ਇਹ ਵੀ ਹੈ ਕਿ ਬਹੁਤ ਸਾਰੇ ਪੇਸ਼ ਕੀਤੇ ਜਾਂਦੇ ਅੰਕੜਿਆਂ ਦਾ ਵਿਗਿਆਨਕ ਆਧਾਰ ਨਹੀਂ ਹੁੰਦਾ। ਸਾਡਾ ਸੰਘਰਸ਼ ਮਨੁੱਖ ਲਈ ਸੁਚੱਜੀਆਂ ਜਿਊਣ ਹਾਲਤਾਂ ਦੀ ਸਿਰਜਣਾ ਕਰਨ ਲਈ ਹੈ। ਵਧਦੀ ਆਬਾਦੀ ਦੀ ਗੱਲ ਜੇਕਰ ਅੱਜ ਅਸੀਂ ਨਹੀਂ ਕਰਾਂਗੇ ਤਾਂ ਕੱਲ ਜਦੋਂ ਸਾਡੇ ਮੁਲਕ ਵਿੱਚ ਬਹੁਤ ਸਾਰੀਆਂ ਜੀਵ ਜਾਤੀਆਂ ਦਾ ਖਾਤਮਾ ਹੋ ਚੁੱਕਿਆ ਹੋਵੇਗਾ, ਵਾਤਾਵਰਣ ਅਸਲੋਂ ਬਰਬਾਦ ਹੋ ਗਿਆ ਹੋਵੇਗਾ, ਮਹਾਂਨਗਰਾਂ, ਸ਼ਹਿਰਾਂ ਪਿੰਡਾਂ ਵਿੱਚ ਮਨੁੱਖ ਜਾਤੀ ਕੁਰਬਲ ਕੁਰਬਲ ਕਰ ਰਹੀ ਹੋਵੇਗੀ ਤਾਂ ਅਜਿਹੇ ਹਾਲਾਤ ਪੈਦਾ ਕਰਨ ਦੀ ਜਿੰਮੇਵਾਰੀ ਸਾਡੇ ਸਿਰ ਵੀ ਆਵੇਗੀ।

98550-51099

# ਇੱਕ ਕਿਲੋਗ੍ਰਾਮ ਚਾਵਲ ਨੂੰ ਚਾਕੂ ਖੋਭ ਕੇ ਚੁੱਕਣਾ

**ਲੋੜੀਂਦੀ ਸਮੱਗਰੀ :** ਧਾਤ ਦਾ ਇੱਕ ਬਰਤਨ ਜਿਸਦਾ ਆਧਾਰ ਚੌੜਾ ਅਤੇ ਮੂੰਹ ਤੰਗ ਹੋਵੇ (ਉਦਾਹਰਨ ਦੇ ਤੌਰ ਤੇ ਲੋਟਾ), ਚਾਵਲ, ਇੱਕ ਚਾਕੂ

**ਪੇਸ਼ਕਾਰੀ :** 1. ਬਰਤਨ ਨੂੰ ਚਾਵਲ ਨਾਲ ਭਰੋ ਅਤੇ ਜ਼ੋਰ-ਜ਼ੋਰ ਨਾਲ ਹਿਲਾ-ਹਿਲਾ ਕੇ ਤੁੰਨੋ।

2. ਵਾਰ-ਵਾਰ ਚਾਵਲ ਭਰੇ ਬਰਤਨ ਵਿੱਚ ਚਾਕੂ ਖੋਭ ਕੇ ਇਸ ਨੂੰ ਤੁੰਨੋ।

3. ਜਦੋਂ ਇਹ ਮਹਿਸੂਸ ਹੋ ਜਾਵੇ ਕਿ ਚਾਵਲ, ਬਰਤਨ ਵਿੱਚ ਪੂਰੀ ਤਰ੍ਹਾਂ ਤੁੰਨੇ ਗਏ, ਚਾਕੂ ਨੂੰ ਚਾਵਲ ਤੁੰਨੇ ਬਰਤਨ ਵਿੱਚ ਪੂਰੇ ਬਲ ਨਾਲ ਤਲ ਤੀਕ ਖੋਭੋ।

4. ਚਾਕੂ ਦੇ ਚੁੱਕੇ ਜਾਣ ਨਾਲ ਚਾਵਲ ਭਰਿਆ ਬਰਤਨ ਵੀ ਚੁੱਕਿਆ ਜਾਵੇਗਾ।

**ਵਿਆਖਿਆ :** ਚਾਵਲ ਦੇ ਤੁੰਨਣ ਨਾਲ, ਚਾਕੂ ਦੇ ਦੋਵਾਂ ਪਾਸਿਆਂ ਤੇ ਇੱਕ ਦਬਾਅ ਪੈਦਾ ਹੋ ਗਿਆ। ਇਸਨੂੰ ਬਾਹਰ ਆਉਣ ਤੋਂ ਰੋਕਦੇ ਹੋਏ, ਇੱਥੋਂ ਤੱਕ ਕਿ ਉਦੋਂ ਵੀ, ਜਦੋਂ ਚਾਕੂ ਬਰਤਨ ਵਿੱਚ ਖੋਭਿਆ ਜਾਂਦਾ ਹੈ, ਚਾਕੂ ਖੋਭਿਆ ਜਾਵੇ। ਸਿੱਟੇ ਦੇ ਰੂਪ ਵਿੱਚ, ਚਾਵਲ ਭਰਿਆ ਬਰਤਨ ਚਾਕੂ ਦੇ ਉੱਪਰ ਚੁੱਕੇ ਜਾਣ ਨਾਲ, ਨਾਲ ਹੀ ਉੱਪਰ ਚੁੱਕਿਆ ਜਾਵੇਗਾ।

**ਸਾਵਧਾਨੀਆਂ :** 1. ਚਾਵਲ ਭਰਿਆ ਬਰਤਨ ਕਿਸੇ ਮੇਜ ਜਾਂ ਸਟੂਲ ਤੇ ਜਰੂਰ ਰੱਖਿਆ ਜਾਵੇ।

2. ਬਰਤਨ ਦਾ ਆਧਾਰ ਲਾਜ਼ਮੀ ਤੌਰ ਤੇ ਚੌੜਾ ਅਤੇ ਮੂੰਹ ਤੰਗ ਹੋਣਾ ਚਾਹੀਦਾ।



**ਸਰਗਰਮੀ ਰਿਪੋਰਟ: ਜ਼ੋਨ ਸੁਨਾਮ - ਬਰਨਾਲਾ :** 'ਜੋਤਿਸ਼ ਪ੍ਰਤੀ ਵਿਗਿਆਨ ਨਜ਼ਰੀਆ' ਵਿਸ਼ੇ ਤੇ ਈਟਿੰਗ ਮਾਲ, ਸੰਗਰੂਰ ਵਿਖੇ ਇੱਕ ਰੋਜਾ ਵਿਚਾਰ ਗੋਸ਼ਟੀ ਦਾ ਆਯੋਜਨ ਕੀਤਾ ਗਿਆ। ਜੁਝਾਰ ਲੌਂਗੋਵਾਲ ਨੇ ਜੀ ਆਇਆਂ ਨੂੰ ਕਿਹਾ। ਪਰਮਵੇਦ ਸੰਗਰੂਰ ਨੇ ਇਸ ਵਿਚਾਰ ਚਰਚਾ ਦੇ ਮੰਤਵ ਸਾਂਝੇ ਕੀਤੇ। ਮੁੱਖ ਬੁਲਾਰੇ ਸੁਰਜੀਤ ਦੌਧਰ ਨੇ ਆਪਣੀਆਂ ਦਲੀਲਾਂ ਰਾਹੀਂ ਇਹ ਸਾਬਤ ਕੀਤਾ ਕਿ ਜੋਤਿਸ਼ ਤੀਰ ਤੁੱਕਾ ਅਤੇ ਕੋਰਾ ਝੂਠ ਹੈ। ਡਾ. ਅਵਤਾਰ ਸਿੰਘ ਢੀਂਡਸਾ, ਜਗਦੀਸ਼ ਗਰਗ, ਸਾਵਨ ਕੁਮਾਰ, ਤਰਸੇਮ ਧੂਰੀ, ਚਮਕੌਰ ਸਿੰਘ, ਹਰਦੇਵ ਕੁਮਾਰ ਹੈਡਮਾਸਟਰ ਨੇ ਵੀ ਆਪਣੇ ਵਿਚਾਰ ਰੱਖੇ। ਸੁਰਜੀਤ ਭੱਠਲ, ਜੁਝਾਰ ਲੌਂਗੋਵਾਲ ਨੇ ਅਗਾਂਹਵਧੂ ਗੀਤ ਪੇਸ਼ ਕੀਤੇ। ਗੋਸ਼ਟੀ ਵਿੱਚ ਮੂਨਕ ਤੋਂ ਦੀਪ ਸਿੰਘ, ਕਰਨੈਲ ਸਿੰਘ ਗਨੋਟਾ, ਸੁਨਾਮ ਤੋਂ ਸੰਜੀਵ ਕੁਮਾਰ, ਰਾਜ ਬਲਵਿੰਦਰ, ਲੌਂਗੋਵਾਲ ਤੋਂ ਕਮਲਜੀਤ ਸਿੰਘ, ਚੱਠਾ ਨਨਹੇੜਾ ਤੋਂ ਧੰਨਾ ਸਿੰਘ, ਸੰਗਰੂਰ ਇਕਾਈ ਤੋਂ ਚਮਕੌਰ ਸਿੰਘ, ਰਾਹੁਲ ਕੁਮਾਰ, ਇੰਜ. ਦੇਵਿੰਦਰ ਸਿੰਘ, ਜਗਜੀਤ ਸਿੰਘ ਲੱਡਾ, ਲੈਕ. ਗੁਲਜਾਰ ਸਿੰਘ, ਚਰਨਜੀਤ ਪਟਵਾਰੀ, ਰਮੇਸ਼ ਭਵਾਨੀਗੜ੍ਹ, ਸ਼ੀਲਾ ਦੇਵੀ ਧੂਰੀ, ਮੀਨਾਕਸ਼ੀ ਸੁਨਾਮ, ਸੁਨੀਤਾ ਰਾਣੀ ਸੰਗਰੂਰ, ਧਰਮਵੀਰ ਸਿੰਘ, ਤ੍ਰਿਲੋਕੀ ਨਾਥ, ਪਵਨ ਕੁਮਾਰ, ਨਿਰਮਲ ਉਪਲੀ ਆਦਿ ਹਾਜ਼ਰ ਸਨ। ਜ਼ੋਨ ਮੁਖੀ ਲਾਭ ਸਿੰਘ ਛਾਜਲਾ ਅਤੇ ਕ੍ਰਿਸ਼ਨ ਸਿੰਘ ਨੇ ਸਾਰਿਆਂ ਦਾ ਧੰਨਵਾਦ ਕੀਤਾ।

# ਕਿਹੜੇ ਦਿਨ... ਕੀ?

2 ਮਾਰਚ : ਰੇਡੀਓ ਐਕਟੀਵਿਟੀ ਦੀ ਖ਼ੋਜ (1896), ਪਾਇਨੀਅਰ-10 (ਸੂਰਜੀ ਮੰਡਲ ਨੂੰ ਪਾਰ ਕਰਨ ਵਾਲਾ ਪਹਿਲਾ ਪੁਲਾੜੀ ਵਾਹਨ) ਦੀ ਉਡਾਣ

3 ਮਾਰਚ : ਟੈਲੀਫੋਨ ਦੇ ਖ਼ੋਜੀ ਗਰਾਹਮ ਬੈੱਲ ਦਾ ਜਨਮ (1847)

8 ਮਾਰਚ : ਕੌਮਾਂਤਰੀ ਔਰਤ ਦਿਵਸ

13 ਮਾਰਚ : ਸ਼ਹੀਦ ਊਧਮ ਸਿੰਘ ਨੇ ਸਰ ਮਾਈਕਲ ਉਡਵਾਇਰ ਨੂੰ ਗੋਲੀ ਮਾਰੀ (1940)

14 ਮਾਰਚ : ਵਿਸ਼ਵ ਪ੍ਰਸਿੱਧ ਵਿਗਿਆਨੀ ਅਲਬਰਟ ਆਇਨ ਸਟਾਈਨ ਦਾ ਜਨਮ (1879)

15 ਮਾਰਚ : ਵਿਸ਼ਵ ਖਪਤਕਾਰ ਹੱਕ ਦਿਵਸ

18 ਮਾਰਚ: ਬਰਤਾਨਵੀ ਹਕੂਮਤ ਨੇ ਲੋਕ ਵਿਰੋਧੀ ਰੋਲਟ ਐਕਟ ਪਾਸ ਕੀਤਾ (1919)

20 ਮਾਰਚ : ਆਇਨਸਟਾਇਨ ਨੇ ਸਾਪੇਖਤਾਵਾਦ ਦਾ ਸਿਧਾਂਤ ਪੇਸ਼ ਕੀਤਾ (1916)

21 ਮਾਰਚ : ਨਸਲਵਾਦ ਵਿਰੋਧੀ ਦਿਵਸ

22 ਮਾਰਚ: ਵਿਸ਼ਵ ਪਾਣੀ ਦਿਵਸ

23 ਮਾਰਚ : ਸ਼ਹੀਦ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਨੂੰ ਬਰਤਾਨਵੀ ਹਕੂਮਤ ਵੱਲੋਂ ਫਾਂਸੀ (1931)

23 ਮਾਰਚ: ਇਨਕਲਾਬੀ ਕਵੀ ਪਾਸ਼ ਦਾ ਫਿਰਕਾਪ੍ਰਸਤਾਂ ਵੱਲੋਂ ਕਤਲ

25 ਮਾਰਚ : ਸੂਰਜ ਗ੍ਰਹਿਣ ਦੀ ਪਹਿਲੀ ਫੋਟੋ ਖਿੱਚੀ ਗਈ (1857)

26 ਮਾਰਚ : ਡਾ. ਜੋਨਜ਼ ਸਾਕ ਨੇ ਪੋਲੀਓ ਬੂੰਦਾਂ ਦੀ ਖੋਜ ਕੀਤੀ (1953)

27 ਮਾਰਚ : ਵਿਸ਼ਵ ਰੰਗਮੰਚ ਦਿਵਸ

28 ਮਾਰਚ : ਜਨਮ ਦਿਨ ਰੂਸੀ ਲੇਖਕ ਮੈਕਸਿਮ ਗੋਰਕੀ (1868)

29 ਮਾਰਚ : ਮੰਗਲ ਪਾਂਡੇ ਵੱਲੋਂ ਅੰਗਰੇਜ ਅਫ਼ਸਰ ਨੂੰ ਗੋਲੀ ਮਾਰਣ ਨਾਲ 1857 ਦੇ ਗ਼ਦਰ ਦੀ ਸ਼ੁਰੂਆਤ

7 ਅਪ੍ਰੈਲ : ਵਿਸ਼ਵ ਸਿਹਤ ਦਿਵਸ

8 ਅਪ੍ਰੈਲ : ਮੰਗਲ ਪਾਂਡੇ ਨੂੰ ਫਾਂਸੀ (1857)

8 ਅਪ੍ਰੈਲ : ਭਗਤ ਸਿੰਘ ਅਤੇ ਬੀ.ਕੇ. ਦੱਤ ਵੱਲੋਂ, ਲੋਕ ਵਿਰੋਧੀ ਕਾਨੂੰਨਾਂ 'ਪਬਲਿਕ ਸੇਫਟੀ ਬਿਲ' ਅਤੇ 'ਇੰਡਸਟਰੀਅਲ ਡਿਸਪਊਟ ਬਿਲ' ਦੇ ਵਿਰੋਧ ਵਿੱਚ ਅਸੈਂਬਲੀ ਵਿੱਚ ਬੰਬ ਸੁੱਟਿਆ ਗਿਆ।

10 ਅਪ੍ਰੈਲ : ਡਾ. ਅਬਰਾਹਮ ਟੀ. ਕਾਵੂਰ (ਤਰਕਸ਼ੀਲ ਲਹਿਰ ਦੇ ਮੋਢੀ) ਦਾ ਜਨਮ (1898)

13 ਅਪ੍ਰੈਲ : ਜਲ੍ਹਿਆਂਵਾਲਾ ਬਾਗ ਗੋਲੀ ਕਾਂਡ (1919)

19 ਅਪ੍ਰੈਲ : ਭਾਰਤ ਦਾ ਪਹਿਲਾ ਪੁਲਾੜੀ ਉਪਗ੍ਰਹਿ ਆਰੀਆ ਭੱਟ ਪੁਲਾੜ ਵਿੱਚ ਛੱਡਿਆ ਗਿਆ (1975)

20 ਅਪ੍ਰੈਲ : ਜਨਮ ਇਨਕਲਾਬੀ ਕਵੀ ਸੰਤ ਰਾਮ ਉਦਾਸੀ

22 ਅਪ੍ਰੈਲ : ਵਿਸ਼ਵ ਧਰਤ ਦਿਵਸ

22 ਅਪ੍ਰੈਲ : ਰੂਸੀ ਇਨਕਲਾਬ ਦੇ ਆਗੂ ਵੀ.ਆਈ. ਲੈਨਿਨ ਦਾ ਜਨਮ (1870)

23 ਅਪ੍ਰੈਲ : ਵਿਸ਼ਵ ਪੁਸਤਕ ਦਿਵਸ

ਅੰਧ ਵਿਸ਼ਵਾਸਾਂ ਵਿੱਚੋਂ ਨਿਕਲੋ ਲੋਕੋ,
ਜੇ ਜੱਗ ਨੂੰ ਰੁਸ਼ਨਾਉਣਾ ਹੈ।
ਉੱਠੋ ਜਾਗੋ ਸੁੱਤੇ ਲੋਕੋ,
ਤਰਕਸ਼ੀਲ ਦਾ ਇਹ ਸਮਝਾਉਣਾ ਹੈ।

ਹਰ ਰੋਜ਼ ਤਾਂਤਰਿਕ ਬਾਬਿਆਂ ਦੀਆਂ ਖ਼ਬਰਾਂ,
ਲੱਗਣ ਵਿੱਚ ਅਖਬਾਰਾਂ,
ਬਾਬਿਆਂ ਦੇ ਜਾਲ ਵਿੱਚ ਫਸੀ ਜਾਵਣ,
ਕੀ ਬੁੱਢੀਆਂ, ਕੀ ਅੱਲ੍ਹੜ ਮੁਟਿਆਰਾਂ।

ਤਰਕ ਦੀ ਸਾਣ ਤੇ ਚੱਲਣਾ ਪਊ,
ਜੇ ਬਾਬਿਆਂ ਤੋਂ ਖਹਿੜਾ ਛੁਡਾਉਣਾ।
ਉੱਠੋ ਜਾਗੋ ਸੁੱਤੇ ਲੋਕੋ,
ਤਰਕਸ਼ੀਲ ਦਾ ਇਹ ਸਮਝਾਉਣਾ ਹੈ।

ਸ਼ਵਿੰਦਰ ਕੌਰ ਧੂਰੀ
90418-42812

# ? ਦਸ ਸਵਾਲ ?

ਕਾਲਮ ਦਸ ਸਵਾਲ ਨੂੰ ਦੋ ਸਾਲ ਪੂਰੇ ਹੋ ਗਏ ਹਨ। ਫਿਲਹਾਲ ਇਹ ਕਾਲਮ ਬੰਦ ਕੀਤਾ ਜਾ ਰਿਹਾ ਹੈ। ਇਸ ਕਾਲਮ ਵਿੱਚ ਭਾਗ ਲੈਣ ਵਾਲੇ ਵਿਦਿਆਰਥੀਆਂ, ਪ੍ਰੇਰਤ ਕਰਨ ਵਾਲੇ ਅਧਿਆਪਕਾਂ / ਮਾਪਿਆਂ ਦੇ ਧੰਨਵਾਦੀ ਹਾਂ। ਦੂਜੇ ਸਾਲ ਵਿੱਚ ਸਭ ਤੋਂ ਵੱਧ ਠੀਕ ਜੁਆਬ

ਮਨਵੀਤ ਕੌਰ, ਲੁਧਿਆਣਾ ਨੇ ਦਿੱਤੇ ਹਨ। ਇਨਾਮ ਮੁਬਾਰਕ।

ਜਨਵਰੀ-ਫਰਵਰੀ 2015 ਅੰਕ ਵਿਚਲੇ ਸਾਰੇ ਸੁਆਲਾਂ ਦੇ ਠੀਕ ਜੁਆਬ ਪੰਜ ਵਿਦਿਆਰਥੀਆਂ ਨੇ ਦਿੱਤੇ ਹਨ। ਨੌਂ ਜਾਂ ਨੌਂ ਤੋਂ ਵੱਧ ਅੰਕ ਲੈਣ ਵਾਲੇ ਬੱਚਿਆਂ ਦੇ ਨਾਂ ਹੇਠ ਛਾਪ ਰਹੇ ਹਾਂ। ਇਨ੍ਹਾਂ ਚੋਂ ਇਨਾਮਯੋਗ ਪੰਜ ਬੱਚਿਆਂ ਨੂੰ ਢੁਕਵੇਂ ਇਨਾਮ ਭੇਜ ਦਿੱਤੇ ਜਾਣਗੇ।

1. ਜਸਪ੍ਰੀਤ ਕੌਰ, ਬਾਰ੍ਹਵੀਂ, ਸ. ਮਾਡਲ ਸ. ਸ. ਸਕੂਲ, ਖਰੜ
2. ਅਰਸ਼ਦੀਪ ਵਰਮਾ, ਦਸਵੀਂ, ਸੇਕਰਡ ਹਾਰਟ ਕਾਨਵੈਂਟ ਸਕੂਲ, ਮਾਛੀਵਾੜਾ
3. ਪੁਨੀਤ ਕੌਰ, ਦਸਵੀਂ, ਸ਼ਿਵਾਲਿਕ ਪਬ. ਸਕੂਲ ਚੰਡੀਗੜ੍ਹ
4. ਕਰਮਜੀਤ ਕੌਰ, ਨੌਵੀਂ, ਸ. ਹਾਈ ਸਕੂਲ, ਉਗਾੜਾਬਾੜਾ, ਅੰਬਾਲਾ
5. ਸਜ਼ੋਨਰ, ਬੀ. ਟੈਕ. ਪੰ. ਯੂ. ਚੰਡੀਗੜ
6. ਸੰਧਿਆ ਗਿਰ,ਦਸਵੀਂ, ਸ. ਕੰ. ਹਾਈ ਸਕੂਲ, ਮੂਨਕ
7. ਮਨਵੀਤ ਕੌਰ, ਸੱਤਵੀਂ, ਹਾਰਵੈਸਟ ਇੰ. ਸਕੂਲ, ਜੱਸੋਵਾਲ, ਲੁਧਿਆਣਾ
8. ਰਮਨਦੀਪ ਸਿੰਘ, ਬਾਰ੍ਹਵੀਂ, ਸੀ. ਸੈ. ਰੈਜ਼ੀ. ਸਕੂਲ ਅੰਮ੍ਰਿਤਸਰ
9. ਨਰਿੰਦਰ ਕੌਰ, ਦਸਵੀਂ, ਸ. ਹਾ. ਸਕੂਲ, ਮੋਟੇਮਾਜਰਾ, ਮੋਹਾਲੀ
10. ਜਸਪ੍ਰੀਤ ਕੌਰ, ਦਸਵੀਂ, ਸ. ਹਾ. ਸਕੂਲ, ਮੋਟੇਮਾਜਰਾ, ਮੋਹਾਲੀ
11. ਅਮਨਦੀਪ ਕੌਰ, ਦਸਵੀਂ, ਸ. ਹਾ. ਸਕੂਲ, ਮੋਟੇਮਾਜਰਾ, ਮੋਹਾਲੀ

ਇਸ ਤੋਂ ਬਿਨਾ ਸ. ਸ. ਸ. ਸਕੂਲ, ਮੋਹਾਲੀ, ਸ. ਸ. ਸਕੂਲ ਸਿੰਘਪੁਰਾ ਦੇ ਬੱਚਿਆਂ ਨੇ ਵੀ ਇਸ ਕਾਲਮ ਵਿੱਚ ਭਾਗ ਲਿਆ।

## ਪਿਛਲੇ ਅੰਕ ਵਿੱਚ ਪੁੱਛੇ ਗਏ ਪ੍ਰਸ਼ਨਾਂ ਦੇ ਸਹੀ ਉੱਤਰ-

1. ਮੰਗਲ ਗ੍ਰਹਿ ਦੇ ਦੋ ਚੰਨ (ਉੱਪਗ੍ਰਹਿ) ਹਨ।
2. ਮਨੁੱਖੀ ਅਧਿਕਾਰ ਦਿਵਸ ਦਸ ਦਸੰਬਰ ਨੂੰ ਮਨਾਇਆ ਜਾਂਦਾ ਹੈ।
3. ਪੰਜਾਬੀ ਸਾਹਿਤ ਦਾ ਬਾਬਾ ਬੋਹੜ ਸੰਤ ਸਿੰਘ ਸੇਖੋਂ ਨੂੰ ਕਹਿੰਦੇ ਹਨ।
4. ਭਾਰਤ ਦਾ ਅਖੀਰਲਾ ਰਾਜ ਤੇਲੰਗਾਨਾ ਬਣਿਆ।
5. ECG ਦਾ ਪੂਰਾ ਨਾ ElectroCardioGram ਹੈ।
6. ਧਰਤੀ ਤੇ ਸੂਰਜ ਵਿਚਲੀ ਔਸਤ ਦੂਰੀ 149,600,000 ਕਿ.ਮੀਟਰ ਹੈ।
7. ਜਲ੍ਹਿਆਂ ਵਾਲਾ ਬਾਗ ਹੱਤਿਆ ਕਾਂਡ ਸਮੇਂ ਪੰਜਾਬ ਦਾ ਲੈਫਟੀਨੈਂਟ ਗਵਰਨਰ ਮਾਈਕਲ ਉਡਵਾਇਰ ਸੀ।
8. ਨੇਤਰਹੀਣ ਖਿਡਾਰੀਆਂ ਦਾ ਕ੍ਰਿਕਟ ਵਿਸ਼ਵ ਕੱਪ (BCWC) ਭਾਰਤ ਵਿੱਚ ਪਹਿਲੀ ਵਾਰ 1998 ਵਿੱਚ ਖੇਡਿਆ ਗਿਆ।
9. ਖ਼ੂਨ ਦੇ 'O' ਗਰੁੱਪ ਨੂੰ ਕਿਸੇ ਵੀ ਹੋਰ ਖ਼ੂਨ-ਗਰੁੱਪ ਵਾਲੇ ਵਿਆਕਤੀ ਨੂੰ ਚੜ੍ਹਾਇਆ ਜਾ ਸਕਦਾ ਹੈ।
10. ਦਿੱਤੀ ਗਈ ਤਸਵੀਰ ਉੱਘੇ ਵਿਗਿਆਨੀ ਸੀ. ਵੀ. ਰਮਨ ਦੀ ਹੈ।

**ਇਕਾਈ ਰੋਪੜ** : ਸਕੂਲ ਅਤੇ ਪਿੰਡ ਵਿੱਚ ਪ੍ਰੋਗਰਾਮ : ਸ. ਹਾਈ ਸਕੂਲ ਗਰੇਵਾਲ ਅਤੇ ਪਿੰਡ ਕੱਜਲ ਮਾਜਰਾ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਸਰਪੰਚ ਜਸਵੰਤ ਸਿੰਘ ਦਾ ਵਿਸ਼ੇਸ਼ ਸਹਿਯੋਗ ਰਿਹਾ। ਲੋਕਾਂ ਦੇ ਮਨਾਂ ਵਿੱਚੋਂ ਜਾਦੂ ਪ੍ਰਤੀ ਡਰ ਨੂੰ ਅਜੀਤ ਪ੍ਰਦੇਸੀ ਵੱਲੋਂ ਜਾਦੂ ਦੇ ਸ਼ੋਅ ਪੇਸ਼ ਕਰਕੇ ਦੂਰ ਕੀਤਾ ਗਿਆ। ਮੁਖੀ ਅਸ਼ੋਕ ਕੁਮਾਰ ਜੀ ਵੱਲੋਂ ਵਿਦਿਆਰਥੀਆਂ ਨੂੰ ਤਰਕਸ਼ੀਲ ਲਹਿਰ ਬਾਰੇ ਵਿਸਥਾਰ ਵਿੱਚ ਜਾਣਕਾਰੀ ਦਿੱਤੀ ਗਈ। ਪਵਨ ਕੁਮਾਰ ਰੱਤੋ ਨੇ ਵਹਿਮਾਂ-ਭਰਮਾਂ ਦਾ ਖੰਡਣ ਕੀਤਾ। ਸਕੂਲ ਮੁਖੀ ਮਾ. ਸ਼ੇਰ ਸਿੰਘ ਅਤੇ ਅਧਿਆਪਕਾਂ ਦਾ ਵਿਸ਼ੇਸ਼ ਸਹਿਯੋਗ ਰਿਹਾ।

**ਗਿਆਨ ਚੰਦ ਰੋਪੜ**

# 'ਜ਼ੰਜ਼ੀਰਾਂ ਤੋਂ ਮੁਕਤੀ' - ਅੱਛਰ ਸਿੰਘ ਖਰਲਵੀਰ

ਬਲਵਿੰਦਰ ਬਰਨਾਲਾ

ਤਰਕਸ਼ੀਲਾਂ ਵਿਚ ਖਰਲਵੀਰ ਕਿਸੇ ਜਾਣ ਪਛਾਣ ਦਾ ਮੁਥਾਜ ਨਹੀਂ । ਉਸਦਾ ਪਿੰਡ ਖਰਲਖੁਰਦ ਦੁਆਬੇ ਵਿਚ ਟਾਂਡਾ ਤਹਿਸੀਲ ਵਿਚ ਪੈਂਦਾ ਹੈ। ਭਾਵੇਂ ਸਰਕਾਰੀ ਕਾਗਜ਼ਾਂ ਵਿਚ ਉਸਦਾ ਨਾਮ ਅੱਛਰ ਸਿੰਘ ਵਿਰਦੀ ਹੈ ਪਰ ਉਸਨੇ ਜਦ ਤੋਂ ਲਿਖਣਾ ਸ਼ੁਰੂ ਕੀਤਾ ਉਦੋਂ ਤੋਂ ਉਸਨੇ ਆਪਣੇ ਨਾਮ ਨਾਲੋਂ ਵਿਰਦੀ ਹਟਾ ਦਿੱਤਾ ਅਤੇ ਖਰਲ+ਵੀਰ ਲਾ ਲਿਆ। ਖਰਲਵੀਰ ਤਰਕਸ਼ੀਲ ਰਸ਼ਾਲੇ ਦਾ ਬਹੁਤ ਪੁਰਾਣਾ ਪਾਠਕ ਹੈ, ਦੋ ਦਹਾਕੇ ਤੋਂ ਪਹਿਲਾਂ ਦਾ, ਜਦ ਅਜੇ ਇਹ ਆਪਣੇ ਸ਼ੁਰੂਆਤੀ ਦੌਰ ਵਿਚ ਹੀ ਸੀ ਅਤੇ ਦੋ ਹਜ਼ਾਰ ਹੀ ਛਪਦਾ ਸੀ ਅਤੇ ਆਰਥਿਕ ਸੰਕਟ ਵਿਚੋਂ ਗੁਜਰ ਰਿਹਾ ਸੀ । ਮੇਰੇ ਸੰਪਾਦਕ ਹੁੰਦਿਆਂ ਅਚਾਨਕ ਹੀ ਉਸਦਾ ਫੋਨ ਆਇਆ ਕਿ ਉਹ ਆਪਣੀ ਮਾਤਾ ਦੀ ਯਾਦ ਵਿਚ ਤਰਕਸ਼ੀਲ ਕਿਤਾਬ 'ਤੇ ਦੇਵ ਪੁਰਸ਼ ਹਾਰ ਗਏ' ਦਾ ਇਕ ਐਡੀਸ਼ਨ ਆਪਣੇ ਖਰਚੇ ਤੇ ਛਪਵਾਕੇ ਸੁਸਾਇਟੀ ਨੂੰ ਦੇਣਾ ਚਾਹੁੰਦਾ ਹੈ ਅਤੇ ਉਸਦੀਆਂ ਕੁਝ ਕਾਪੀਆਂ ਉਸਨੂੰ ਭੇਜ ਦੇਣੀਆਂ, ਬਾਕੀ ਸੁਸਾਇਟੀ ਵੇਚਕੇ ਆਪਣੇ ਫੰਡਾਂ ਵਿਚ ਪਾ ਲਵੇ। ਉਸਨੇ ਕਿਤਾਬ ਛਪਵਾਉਣ ਲਈ ਜਦ ਇੰਗਲੈਂਡ ਤੋਂ ਰਾਸ਼ੀ ਭੇਜੀ ਤਾਂ ਪਹਿਲੀ ਵਾਰ ਆਪਣੇ ਪਿੰਡ ਦਾ ਵੇਰਵਾ ਦਿੱਤਾ। ਉਸਦਾ ਆਪਣੇ ਪਿੰਡ ਦੇ ਐਲੀਮੈਂਟਰੀ ਸਕੂਲ ਨਾਲ ਕਾਫੀ ਲਗਾਉ ਹੈ ਅਤੇ ਇਸਦੀ ਉਸਾਰੀ ਵਿਚ ਵੀ ਭਰਵਾਂ ਯੋਗਦਾਨ ਪਾਇਆ ਹੈ।




ਮੈਂ ਉੱਪਰ ਜਿਕਰ ਕੀਤਾ ਸੀ ਕਿ 'ਤਰਕਸ਼ੀਲ' ਰਸ਼ਾਲਾ ਆਰਥਿਕ ਸੰਕਟ ਵਿਚੋਂ ਗੁਜਰ ਰਿਹਾ ਸੀ ਅਤੇ ਸੁਸਾਇਟੀ ਪਾਸ ਫੰਡਾਂ ਦੀ ਕਾਫੀ ਘਾਟ ਚੱਲ ਰਹੀ ਸੀ। ਸੰਪਾਦਕ ਹੋਣ ਕਰਕੇ ਮੇਰੇ ਲਈ ਇਹ ਕਾਫੀ ਫਿਕਰ ਵਾਲੀ ਗੱਲ ਸੀ। ਮੈਂ ਇਹ ਸਾਰੀ ਸਮੱਸਿਆ ਖਰਲਵੀਰ ਨਾਲ ਸਾਂਝੀ ਕੀਤੀ ਅਤੇ ਉਸਨੇ ਭਰੋਸਾ ਦਵਾਇਆ ਕਿ ਉਹ ਜਲਦੀ ਹੀ ਹਰ ਤਰ੍ਹਾਂ ਦਾ ਉਪਰਾਲਾ ਕਰੇਗਾ। ਉਸਨੇ ਆਪਣੇ ਕਾਮਰੇਡ ਦੋਸਤਾਂ ਤੋਂ ਉਸ ਸਮੇਂ ਦਸ ਦਸ ਪੌਂਡ ਚੰਦੇ ਕੱਟਣੇ ਸ਼ੁਰੂ ਕਰ ਲਏ ਪਹਿਲਾਂ ਵੀਹ ਚੰਦੇ ਭੇਜੇ ਅਤੇ ਫਿਰ ਇਹਨਾਂ ਨੂੰ ਵਧਾਕੇ ਪੰਜਾਹ ਤੱਕ ਲੈ ਗਿਆ। ਉਸ ਸਮੇਂ ਪੌਂਡ ਦਾ ਰੇਟ 57 ਕੁ ਰੁਪਏ ਸੀ ਅਤੇ ਰਸ਼ਾਲੇ ਦੀ ਛਪਾਈ ਦੋ ਹਜ਼ਾਰ ਅਤੇ ਬਾਂਈ ਸੌ ਦੇ ਦਰਮਿਆਨ ਸੀ। ਰਸ਼ਾਲਾ ਪੈਰਾਂ ਸਿਰ ਹੋ ਗਿਆ। ਕੇਵਲ ਐਨਾਂ ਹੀ ਨਹੀਂ ਉਸਨੇ ਫੰਡ ਵੀ ਇਕੱਠੇ ਕਰਕੇ ਭੇਜੇ। ਰਸ਼ਾਲਾ ਕੁਝ ਹੀ ਸਮੇਂ ਦੌਰਾਨ ਇਕੱਲੇ ਇੰਗਲੈਂਡ ਵਿਚ ਸੈਂਕੜਿਆਂ ਵਿੱਚ ਅੱਪੜ ਗਿਆ। ਸੰਨ 1997 ਵਿਚ ਖਰਲਵੀਰ ਨਾਲ ਮੇਰੀ ਪਹਿਲੀ ਮਿਲਣੀ ਇੰਗਲੈਂਡ ਵਿੱਚ ਹੋਈ ਤੇ ਉਹ ਆਪ ਹੀਥਰੋ ਏਅਰਪੋਰਟ ਤੇ ਆਪਣੇ ਸਾਥੀਆਂ ਦਵਿੰਦਰ ਨੌਰਾ, ਦਿਲਬਾਗ ਗਿੱਲ ਨਾਲ ਲੈਣ ਆਇਆ। ਦਿਲਬਾਗ ਗਿੱਲ ਨੇ ਮੈਨੂੰ ਰਾਹਦਾਰੀ ਭੇਜੀ ਸੀ ਅਤੇ ਉਹ 'ਆਈ ਡਬਲਿਊ ਏ' ਦਾ ਯੂ ਕੇ ਵਿਚ ਕੌਮੀ ਪ੍ਰਬੰਧਕ ਸੀ ਅਤੇ ਪੰਜਾਬ ਵਿਚ ਪੰਜਾਬੀ ਮੂਲ ਦੇ ਮੁੰਡਿਆਂ ਦੀ ਟੀਮ ਲੈਕੇ ਆਇਆ ਸੀ ਜਿੰਨ੍ਹਾਂ ਵਿੱਚ ਦੋ ਕਾਲੇ ਅਤੇ ਇੱਕ ਗੋਰਾ ਵੀ ਸੀ ਅਤੇ ਅਸੀਂ ਸ਼ਹੀਦ ਭਗਤ ਸਿੰਘ ਸਪੋਰਟਸ ਕਲੱਬ, ਬਰਨਾਲਾ ਵਲੋਂ ਧਨੌਲਾ ਵਿਖੇ ਆਪਣੇ ਖਰਚੇ ਤੇ ਮੈਚਾਂ ਦਾ ਪ੍ਰਬੰਧ ਕੀਤਾ ਸੀ। ਖਰਲਵੀਰ ਨੇ ਹੀ ਉਪਰਾਲੇ ਕਰਕੇ ਸਾਰੇ ਯੂ.ਕੇ. ਵਿੱਚ ਮੇਰੇ ਲਈ ਤਰਕਸ਼ੀਲ ਸੈਮੀਨਾਰਾਂ ਦਾ ਪ੍ਰਬੰਧ ਕੀਤਾ। ਇਸ ਨਾਲ ਜਿਥੇ ਅਸੀਂ ਸੁਸਾਇਟੀ ਲਈ ਮਦਦ ਇਕੱਠੀ ਕੀਤੀ ਉਥੇ ਮੈਗਜ਼ੀਨ ਲਈ ਕਾਫੀ ਚੰਦੇ ਵੀ ਇਕੱਠੇ ਕੀਤੇ। ਮੇਰੀ ਰਿਹਾਇਸ਼ ਤਕਰੀਬਨ ਦੋ ਮਹੀਨੇ ਖਰਲਵੀਰ ਪਾਸ ਹੀ ਕਵੈਂਟਰੀ ਵਿਚ ਰਹੀ।

ਖਰਲਵੀਰ ਨੇ ਕਦੇ ਵਿਚਾਰਾਂ ਨਾਲ ਸਮਝੌਤਾ ਨਹੀਂ ਕੀਤਾ। ਸੁਭਾਅ ਦਾ ਥੋੜਾ ਤਲਖ ਹੈ। ਉਸਦੀ ਹਥਲੀ ਪੁਸਤਕ 'ਜੰਜੀਰਾਂ ਤੋਂ ਮੁਕਤੀ' ਉਸਦੇ ਵਿਚਾਰਾਂ ਦੀ ਉਸਾਰੀ ਦਾ ਸਿਲਸਿਲਾ ਹੀ ਬਿਆਨ ਕਰਦੀ ਹੈ। ਉਹ ਪੱਕਾ ਤਰਕਸ਼ੀਲ, ਕਾਮਰੇਡ ਹੈ। ਤਰਕਸ਼ੀਲ ਰਸ਼ਾਲੇ ਦਾ 'ਫੈਨ'ਹੈ ਅਤੇ ਜੇ ਰਸ਼ਾਲਾ ਉਸਨੂੰ ਜਾਂ ਉਸਦੇ ਕਿਸੇ ਮਿਤਰ ਨੂੰ ਖੁੰਝ ਜਾਵੇ ਫਿਰ ਉਲਾਂਭਿਆਂ ਦੀ ਝੜੀ ਵੀ ਲਗਾ ਦਿੰਦਾ। ਉਸਦੀ ਕਾਵਿ ਰਚਨਾ ਹਿੰਦਵਾਸੀਆਂ ਦੇ ਦਰਦ ਬਿਆਨ ਵੀ ਕਰਦੀ ਹੈ ਅਤੇ ਇੰਗਲੈਂਡ ਦੀ ਮਜ਼ਦੂਰ ਜਮਾਤ ਦੇ ਵੀ। ਉਸਦੀ ਕਲਮ ਲੁਟੇਰੇ ਵਰਗ ਤੇ ਚੰਗੀ ਤਰਾਂ ਵਰਦੀ ਹੈ। ਸਾਮਰਾਜਵਾਦ ਦੇ ਮਨਸੂਬਿਆਂ ਤੋਂ ਸੁਚੇਤ ਕਰਦਾ ਮਈ ਦਿਵਸ ਨੂੰ ਸਮਰਪਤ ਕਾਵਿ ਰਚਨਾ ਵਿੱਚ ਉਹ

ਅਮਰੀਕਾ ਬਾਰੇ ਲਿਖਦਾ:

ਦੁਨੀਆ ਦੇ ਹਰ ਖਿੱਤੇ ਅੰਦਰ ਅੱਜ ਇਹ ਵੰਡਾਂ ਪਾਵੇ,
ਧਰਮਾਂ ਦੇ ਇਹ ਸ਼ੋਸ਼ੇ ਛੱਡਕੇ ਲੋਕਾ ਨੂੰ ਭੜਕਾਵੇ।

ਇਕ ਹੋਰ ਕਵਿਤਾ 'ਦੋਸ਼ੀ' ਵਿਚ ਧਰਮਾਂ ਦੇ ਠੇਕੇਦਾਰਾਂ ਬਾਰੇ ਲਿਖਦਾ:

ਕੁਦਰਤ ਦੇ ਇਹ ਦੋਸ਼ੀ, ਲੋਕ ਜਿੰਨ੍ਹਾਂ ਨੇ ਵੰਡੇ ਨੇ
ਦਿਨ ਰਾਤੀਂ ਉਹ ਝੂਠੇ ਗਾਉਂਦੇਕਿ ਕੁਦਰਤ ਦੇ ਸਭ ਬੰਦੇ ਨੇ।
ਸਭ ਮਜ਼ਬ੍ਹਾਂ ਦੇ ਫਿਰਕੂ ਆਗੂ,ਜੁੰਡਲੀ ਜੁਲਮ ਕਮਾਉਂਦੀ ਏ,
ਔਰਤ ਨੂੰ ਮਿੱਧ ਪੈਰਾਂ ਹੇਠਾਂ ਡਾਢੀ ਖੁਸ਼ੀ ਮਨਾਉਂਦੀ ਏ।
ਫਿਰਕੇਬਾਜਾਂ ਤਿਖੇ ਕੀਤੇ ਤਰਸ਼ੂਲਾਂ ਤੇ ਖੰਡੇ ਨੇ।
ਕੁਦਰਤ ਦੇ ਨੇ ਦੋਸ਼ੀ, ਲੋਕ ਜਿੰਨ੍ਹਾ ਨੇ ਵੰਡੇ ਨੇ।

'ਛੱਲਾਂ ਉਪਰ ਤਰਦੇ ਪੰਛੀ' ਕਵਿਤਾ ਰਾਹੀਂ ਉਹ ਸਾਨੂੰ ਸਦਾ ਸੰਘਰਸ਼ ਵਿਚ ਪਏ ਰਹਿਣ ਦੀ ਨਸੀਅਤ ਦਿੰਦਾ ਕਹਿੰਦਾ ਹੈ :

ਛੱਲਾਂ ਉਤੇ ਤਰਦੇ ਪੰਛੀ, ਤਰਦੇ ਪਏ ਅਡੋਲ ਵੇ ਸੱਜਣਾ,
ਅੱਗੇ ਨੂੰ ਉਹ ਵਧਦੇ ਜਾਂਦੇ, ਕਰ ਕਰ ਜੀਵਣ ਘੋਲ ਵੇ ਸੱਜਣਾ।

ਖਰਲਵੀਰ ਦਾ ਸਾਰਾ ਜੀਵਨ ਹੀ ਘੋਲਾਂ ਭਰਿਆ ਰਿਹਾ ਹੈ। 40,45 ਸਾਲ ਪਹਿਲਾਂ ਇੰਗਲੈਂਡ ਵਿਚ ਦਿਹਾੜੀਆਂ ਰਾਹੀ ਸ਼ੁਰੂਆਤ ਕਰਕੇ ਫਿਰ ਕਵੈਂਟਰੀ ਕਾਰਪੋਰੇਸਨ ਦੀ ਬੱਸ ਦੀ ਡਰਾਇਵਰੀ ਕਰਨ ਲੱਗ ਪਿਆ। ਪਬਲਿਕ ਸੈਕਟਰ ਉਪਰ ਪਰਾਈਵੇਟ ਸੈਕਟਰ ਦੀ ਪਈ ਮਾਰ ਦਾ ਉਹ ਵੀ ਸ਼ਿਕਾਰ ਹੋਇਆ। ਉਸਦਾ ਤੇਰਾਂ ਸਾਲ ਦਾ ਬੇਟਾ ਦਿਮਾਗੀ ਰਸੌਲੀ (Brain Tumer) ਦਾ ਸ਼ਿਕਾਰ ਹੋ ਗਿਆ ਅਤੇ ਅਪਰੇਸ਼ਨ ਬਾਅਦ ਅਧਰੰਗ (Paralysis) ਹੋਣ ਕਾਰਨ ਕਾਫੀ ਸਮਾਂ ਮੰਜੇ ਤੇ ਪੈ ਕੇ ਸਦਾ ਲਈ ਵਿਛੋੜਾ ਦੇ ਗਿਆ। ਬਦੇਸ਼ਾਂ ਵਿਚ ਇਹ ਸਾਂਭ ਸੰਭਾਈ ਕੰਮ ਛੱਡਕੇ ਹੀ ਕਰਨੀ ਪੈਦੀਂ ਹੈ। ਫਿਰ ਸਮਾਜਿਕ ਉਲਝਣਾਂ ਵੀ ਗੰਭੀਰ ਆਈਆਂ। ਉਹਨਾਂ ਦੀ ਪਤਨੀ ਭੈਣ ਜਸਵੰਤ ਨੇ ਇਹਨਾਂ ਮੁਸੀਬਤਾਂ ਵਿੱਚ ਭਰਵਾਂ ਸਾਥ ਦਿੱਤਾ।

ਉਹ ਠੀਕ ਹੀ ਕਹਿ ਰਿਹਾ:

ਜੂਝਦਾ ਜਦੋਂ ਜੁਝਾਰੂਆਂ ਦਾ ਕਾਫਲਾ,
ਖਰਲਵੀਰ ਨੇੜੇ ਦਿਸੇ ਮੰਜਲਾਂ ਦਾ ਫਾਸ਼ਲਾ।

ਇਕ ਥਾਂ 'ਕੌਮ' ਦੀ ਪ੍ਰੀਭਾਸ਼ਾ ਕਰਦਾ ਰੂੜੀਵਾਦ 'ਤੇ ਵਾਰ ਕਰਦਾ ਕਹਿੰਦਾ ਹੈ

ਉਲੂਆਂ ਨੂੰ ਹੰਦੇਰਾ ਪਿਆ ਆਖੇ,
ਚਾਨਣ ਦੇ ਤੁਸੀਂ ਗੀਤ ਨਾ ਗਾਓ।
ਇਹ ਯੁਗ ਧਰਮਾਂ ਦਾ ਆਇਆ,
ਮਜ਼ਬ੍ਹਾਂ ਨੂੰ ਤੁਸੀ 'ਕੌਮ' ਬਣਾਓ।

ਇੰਗਲੈਂਡ ਵਿਚ ਵੀ ਵਿਦਿਆ ਨੀਤੀ ਸਾਡੇ ਵਰਗੀ ਅੱਧੋਰਾਣੀ ਹੈ ਤੇ ਖਰਲਵੀਰ ਇਸਦੀ ਵਿਆਖਿਆ ਇੰਝ ਕਰਦਾ:

ਹਰ ਪਾਸੇ ਇਹ ਹੇਰਾ ਫੇਰੀ ਹੱਦ ਦਰਜ਼ੇ ਦੀ ਹੋਈ,
ਅੱਜ ਗਰਾਂਟਾਂ ਵਧ ਨਹੀਂ ਰਹੀਆਂ,
ਹਿੱਕ ਘੁਟ ਵਿਦਿਆ ਰੋਈ।
ਕੀਹਦੇ ਬੱਚੇ ਅੱਗੇ ਪੜਨੇ ਦੱਸ ਜਾ ਮੇਰੇ ਯਾਰ,
ਆਪਾਂ ਨਹੀਂ ਰਖਣੀ ਧਨੀਆਂ ਦੀ ਸਰਕਾਰ।

ਆਪਣੀ ਕਵਿਤਾ 'ਜ਼ੰਜੀਰਾਂ' ਵਿਚ ਲਿਖਦਾ :

ਸਾਡੇ ਘਰ ਤੇ ਨੇਰ੍ਹਾਂ ਸਾਥੀ,
ਚਮਕੇ ਮਹਿਲ ਅਮੀਰਾਂ ਦਾ।
ਸਾਡਾ ਰਾਜ ਅਜੇ ਨਹੀਂ ਆਇਆ,
ਹਾਲੇ ਰਾਜ ਜਗੀਰਾਂ ਦਾ।

40 ਸਾਲ ਤੋਂ ਜਿਆਦਾ ਸਮਾਂ ਇੰਗਲੈਂਡ ਦੀ ਧਰਤੀ ਤੇ ਵਸਦਿਆਂ ਖਰਲਵੀਰ ਸੁਖ ਦੇ ਦਿਨ ਨਸ਼ੀਬ ਨਾ ਹੁੰਦਿਆਂ ਵੇਖ ਨਵੀਂ ਪੀੜ੍ਹੀ ਦੀ ਬਦੇਸ਼ਾਂ ਵੱਲ ਦੌੜ ਅਤੇ ਅੱਛੇ ਦਿਨਾਂ ਦੀ ਆਸ ਵੱਲ ਇਸ਼ਾਰਾ ਕਰਦਾ ਹੈ ਕਿ ਮਜਦੂਰ ਤਾਂ ਹਰ ਥਾਂ ਮਜਦੂਰ ਹੀ ਹੈ। ਉਸਦੀ ਲੁੱਟ ਹਰ ਥਾਂ ਹੈ, ਜਿਥੇ ਵੀ ਕਾਰਪੋਰੇਟ ਜਗਤ ਦਾ ਛਾਇਆ ਹੈ।

ਸਾਰਾ ਦਿਨ ਮਜਦੂਰ ਹੈ ਮਰਦਾ,
ਫਿਰ ਵੀ ਰੱਜਕੇ ਢਿੱਡ ਨਾ ਭਰਦਾ।
ਮਾਵਾਂ ਕਿਉਂ ਸੜਕਾਂ ਤੇ ਰੋਵਣ,
ਭੈਣਾਂ ਕਿਉਂ ਇਜ਼ਤ ਖੋਵਣ।
ਸਾਮਰਾਜ ਹੈ ਜਦ ਤੱਕ ਜਿਉਂਦਾ,
ਨਾ ਹਾਸਾ ਛਣਕੂ ਹੀਰਾਂ ਦਾ,
ਸਾਡੇ ਘਰ ਤੇ ਨੇਰ੍ਹਾਂ ਸਾਥੀ,
ਚਮਕੇ ਮਹਿਲ ਅਮੀਰਾਂ ਦਾ।

ਖਰਲਵੀਰ ਬਰਤਾਨੀਆਂ 'ਚ ਬਣੀ ਪਹਿਲੀ ਤਰਕਸ਼ੀਲ ਸੁਸਾਇਟੀ 'ਏਸ਼ੀਅਨ ਰੈਸ਼ਨਾਲਿਸਟ ਸੁਸਾਇਟੀ' ਦਾ ਫਾਊਂਡਰ ਪ੍ਰਧਾਨ ਰਹਿ ਚੁਕਾ ਹੈ ਅਤੇ ਅੱਜ ਵੀ ਸੰਘਰਸ਼ੀਲ ਹੈ। ਆਸ ਕਰਦੇ ਹਾਂ ਕਿ ਉਸਦੀ ਕਲਮ ਬੇ ਵਾਕ ਹੋਕੇ ਲਿਖਦੀ ਰਹੇ।

9814732122

# ਉੜੀਸਾ ਵਿਖੇ ਫੀਰਾ ਦੀ 9ਵੀਂ ਕੌਮਾਂਤਰੀ ਕਾਨਫ੍ਰੰਸ

## ਬਲਵਿੰਦਰ ਬਰਨਾਲਾ ਫੀਰਾ ਦੇ ਕੌਮੀ ਜਨਰਲ ਸਕੱਤਰ ਬਣੇ

ਉੜੀਸਾ ਦੇ ਬਹਿਰਾਮਪੁਰ ਸ਼ਹਿਰ ਵਿਖੇ ਫੈਡਰੈਸ਼ਨ ਆਫ ਇੰਡੀਅਨ ਰੈਸ਼ਨਲਿਸਟ ਐਸੋਸੀਏਸਨਜ,ਇੰਡੀਆ ਦੀ ਨੌਵੀਂ ਕਾਨਫਰੰਸ 25 ਤੇ 26 ਦਸੰਬਰ ਨੂੰ ਸੰਕਲਪ ਸੀਨੀਅਰ ਸੈਕੰਡਰੀ ਸਕੂਲ ਵਿਖੇ ਅਯੋਜਤ ਕੀਤੀ ਗਈ ਜਿਸਦੀ ਪ੍ਰਧਾਨਗੀ ਡਾ. ਨਰਿੰਦਰ ਨਾਇਕ, ਮੈਂਗਲੋਰ ਵਲੋਂ ਕੀਤੀ ਗਈ । ਪ੍ਰਧਾਨਗੀ ਮੰਡਲ ਵਿਚ ਡਾ. ਵਿਜੇਅਮ ਵਿਜੈਵਾੜਾ ,ਤਿਲੰਗਾਨਾ, ਸ੍ਰੀ ਯੂ. ਕਲਾਨਥਨ ਕੇਰਲਾ, ਬਲਵਿੰਦਰ ਬਰਨਾਲਾ ਤੇ ਹਰਚੰਦ ਭਿੰਡਰ ਪੰਜਾਬ, ਡਾ ਦਾਨੇਸਵਰ ਸਾਹੂ ਉੜੀਸਾ, ਹਰੀਸ ਦੇਸਮੁਖ ਮਹਾਰਾਸ਼ਟਰਾ, ਵੀ. ਕੁਮਾਰਸਨ ਕੇਰਲਾ, ਰਘੂਨਾਥ ਸਿੰਘ ਅਰਜਕ ਸੰਘ ਉੱਤਰਪ੍ਰਦੇਸ, ਮਨੋਜ ਕੁਮਾਰ ਝਾਰਖੰਡ ਵਲੋਂ ਸਮੂਲੀਅਤ ਕੀਤੀ ਗਈ ।ਸ੍ਰੀ ਨਾਇਕ ਨੇ ਆਪਣੇ ਪ੍ਰਧਾਨਗੀ ਭਾਸ਼ਣ ਵਿਚ ਫੀਰਾ ਦੀਆਂ ਸਰਗਰਮੀਆਂ ਬਾਰੇ ਜਾਣਕਾਰੀ ਦਿੰਦਿਆਂ ਕਿਹਾ ਕਿ ਹੁਣ ਸਰਕਾਰ ਦੀ ਤਬਦੀਲੀ ਕਾਰਨ ਤਰਕਸ਼ੀਲਾਂ ਲਈ ਹਿੰਦੂ ਸ਼ਾਵਣਵਾਦ ਦੇ ਖਿਲਾਫ ਲੜਾਈ ਹੋਰ ਔਖੀ ਹੋ ਗਈ ਹੈ। ਸਰਕਾਰੀ ਸਰਪ੍ਰਸਤੀ ਕਾਰਨ ਹਿੰਦੂਤਵ ਅਤੇ ਹਿੰਦੂਰਾਸ਼ਟਰਵਾਦ ਲੋਕਾਂ ਉਪਰ ਜਬਰੀ ਠੋਸਣ ਦੇ ਯਤਨ ਹੋ ਰਹੇ ਹਨ। ਉਹਨਾਂ ਕਿਹਾ ਕਿ ਫੀਰਾ ਨੂੰ ਹੁਣ ਹੋਰ ਨਿਠਕੇ ਕੰਮ ਕਰਨਾ ਪਵੇਗਾ। ਕਾਨਫਰੰਸ ਵਿਚ ਸਮੁੱਚੇ ਭਾਰਤ ਵਿਚੋਂ ਦੋ ਸੌ ਦੇ ਕਰੀਬ ਡੈਲੀਗੇਟਾਂ ਵੱਲੋਂ ਹਾਜਰੀ ਲਵਾਈ ਗਈ।ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ 14 ਡੈਲੀਗੇਟ ਹਾਜਰ ਹੋਏ। ਕਾਨਫਰੰਸ ਦੇ ਪਹਿਲੇ ਦਿਨ ਭਾਰਤ ਦੇ ਵੱਖ ਵੱਖ ਰਾਜਾਂ ਤੋਂ ਮੈਂਬਰ ਜਥੇਬੰਦੀਆਂ ਵੱਲੋਂ ਆਪੋ ਆਪਣੇ ਰਾਜਾਂ ਵਿਚ ਕੀਤੀਆਂ ਸਰਗਰਮੀਆਂ ਦੀਆਂ ਰਿਪੋਰਟਾਂ ਪੇਸ਼ ਕੀਤੀਆਂ ਗਈਆਂ। ਸ੍ਰੀ ਬਲਵਿੰਦਰ ਬਰਨਾਲਾ ਵੱਲੋਂ ਤਰਕਸ਼ੀਲ ਸੁਸਾਇਟੀ ਪੰਜਾਬ ਅਤੇ ਤਰਕਸ਼ੀਲ ਸੁਸਾਇਟੀ ਹਰਿਆਣਾ ਦੀਆਂ ਪੰਜਾਬ ਵਿੱਚ, ਕੌਮੀ ਪੱਧਰ ਅਤੇ ਕੌਮਾਂਤਰੀ ਪੱਧਰ ਤੇ ਵਿਗਿਆਨਿਕ ਸਮਝ ਦੇ ਪ੍ਰਚਾਰ ਅਤੇ ਪ੍ਰਸਾਰ ਸਬੰਧੀ ਸਰਗਰਮੀਆਂ ਦੀ ਵਿਸਥਾਰਤ ਰਿਪੋਰਟ ਪੇਸ਼ ਕੀਤੀ ਗਈ। ਫੀਰਾ ਦੀ ਮੂਹਰਲੀ ਕਤਾਰ ਦੀ ਇਸ ਜਥੇਬੰਦੀ ਦੀ ਡਾ. ਨਾਇਕ ਨੇ ਵੀ ਭਰਵੀਂ ਸਲਾਘਾ ਕਰਦਿਆਂ ਆਪਣੇ ਪੰਜਾਬ ਦੌਰੇ ਦਾ ਹਵਾਲਾ ਦਿੰਦਿਆਂ ਕਿਹਾ ਕਿ ਇਹ ਜਥੇਬੰਦੀ ਪੰਜਾਬ ਵਿਚ ਪੂਰੀ ਤਰ੍ਹਾਂ ਪ੍ਰਭਾਵ ਰੱਖਦੀ ਹੈ।ਸ੍ਰੀ ਬਰਨਾਲਾ ਵਲੋਂ ਤਰਕਸ਼ੀਲ ਰਸ਼ਾਲੇ ਦੇ ਵਧ ਰਹੇ ਪ੍ਰਭਾਵ ਅਤੇ ਤਰਕਸ਼ੀਲ ਪ੍ਰਕਾਸ਼ਨ ਦੀਆਂ ਕਿਤਾਬਾਂ ਦਾ ਜਿਕਰ ਵੀ ਕੀਤਾ ਗਿਆ।ਕਾਨਫਰੰਸ ਦੇ ਇਸ ਦਿਨ ਦੇ ਦੂਸਰੇ ਸੈਸਨ ਵਿਚ ਡਾ. ਵਿਜੇਆਮ ਵੱਲੋਂ 'ਤਰਕਸ਼ੀਲਤਾ ਅਤੇ ਜ਼ਿੰਦਗੀ ਲਈ ਵਿਗਿਆਨਕ ਸਮਝ ਦਾ ਮਹੱਤਵ' ਉੱਪਰ, ਸ੍ਰੀ ਵੈਂਕਟਾ ਸੁਬਾਹੀਆ ਵਲੋਂ 'ਅੰਧਵਿਸ਼ਵਾਸਾਂ ਦੇ ਹਾਨੀਕਾਰਕ ਅਸਰ' ਉਪਰ ਭਾਸ਼ਣ ਦਿਤੇ ਗਏ। ਡਾ ਦਾਨੇਸਵਰ ਸਾਹੂ ਵੱਲੋਂ 'ਧਰਮ ਨਿਰਪੱਖਤਾ ਦੀ ਸਹੀ ਪ੍ਰੀਭਾਸ਼ਾ' ਉੱਪਰ ਆਪਣੇ ਵਿਚਾਰ ਰੱਖੇ ਗਏ।ਬਲਵਿੰਦਰ ਬਰਨਾਲਾ ਵੱਲੋਂ 'ਧਰਮ ਨਿਰਪੱਖਤਾ ਅਤੇ ਸਮਾਜਿਕ ਵਿਕਾਸ ਵਿੱਚ ਇਸਦਾ ਮਹੱਤਵ' ਵਿਸ਼ੇ ਉਪਰ ਵਿਚਾਰ ਸਾਂਝੇ ਕੀਤੇ ਗਏ। ਕਾਨਫਰੰਸ ਦੇ ਦੂਸਰੇ ਦਿਨ ਕੌਮੀ ਜਨਰਲ ਸੈਕਟਰੀ ਯੂ ਕਲਾਨਾਥਨ ਕੇਰਲਾ ਵੱਲੋਂ ਫੀਰਾ ਦੀਆਂ ਸਮੁੱਚੀਆਂ ਸਰਗਰਮੀਆਂ ਦੀ ਰਿਪੋਰਟ ਪੇਸ਼ ਕੀਤੀ ਗਈ।ਇਸ ਉਪਰ ਬਹਿਸ਼ ਹੋਈ ਅਤੇ ਫੀਰਾ ਦੇ ਕੰਮ ਦੀ ਸਲਾਘਾ ਵੀ ਹੋਈ।ਪ੍ਰੋ ਬੀ. ਰਾਮਾਚੰਦਰਨ ਵੱਲੋਂ ਇਸ ਰਿਪੋਰਟ ਨੂੰ ਨਾ ਕਾਫੀ ਕਿਹਾ ਗਿਆ ਅਤੇ ਲੀਡਰਸ਼ਿਪ ਤੇ ਕਿੰਤੂ ਪ੍ਰੰਤੂ ਵੀ ਕੀਤਾ ਗਿਆ। ਕਾਨਫਰੰਸ ਦੇ ਆਖਰੀ ਪੜਾਅ ਵਿਚ ਫੀਰਾ ਦੀ ਅਗਲੇ ਦੋ ਸਾਲਾਂ ਲਈ ਲੀਡਰਸ਼ਿਪ ਦੀ ਚੋਣ ਡੈਲੀਗੇਟਾਂ ਵੱਲੋਂ ਕੀਤੀ ਗਈ। ਸ੍ਰੀ ਨਰਿੰਦਰ ਨਾਇਕ ਫੀਰਾ ਵੱਲੋਂ ਵਿਸਵਾਸ ਜਤਾਉਂਦਿਆਂ, ਫਿਰ ਕੌਮੀ ਪ੍ਰਧਾਨ ਚੁਣ ਲਏ ਗਏ। ਸ੍ਰੀ ਬਲਵਿੰਦਰ ਬਰਨਾਲਾ ਪੰਜਾਬ,ਕੌਮੀ ਜਨਰਲ ਸਕੱਤਰ ਚੁਣੇ ਗਏ ਜਿੰਨ੍ਹਾਂ ਦੇ ਨਾਮ ਦੀ ਪੇਸ਼ਕਾਰੀ ਫੀਰਾ ਦੇ ਪਹਿਲੇ ਕੌਮੀ ਜਨਰਲ ਸਕੱਤਰ ਸ੍ਰੀ ਯੂ. ਕਲਾਨਾਥਨ ਵੱਲੋਂ ਹੀ ਕੀਤੀ ਗਈ ਅਤੇ ਤਾਈਦ ਸ੍ਰੀ ਨਰਿੰਦਰ ਨਾਇਕ ਵੱਲੋਂ ਕੀਤੀ ਗਈ। ਹਰਚੰਦ ਭਿੰਡਰ ਨੂੰ ਕੌਮੀ ਵਿਤ ਸੈਕਟਰੀ ਲਿਆ ਗਿਆ। ਹਰੀਸ਼ ਦੇਸਮੁਖ ਮਹਾਰਾਸ਼ਟਰਾ,ਈ ਟੀ ਰਾਓ ਉੜੀਸਾ, ਈ ਵੀ ਰਾਓ ਤਾਮਿਲਨਾਡੂ ਅਤੇ ਸ੍ਰੀ ਮਨੋਜ ਬਿਸਨੋਦ ਮਹਾਰਾਸ਼ਟਰ ਮੀਤ ਪ੍ਰਧਾਨ ਚੁਣੇ ਗਏ।ਬੀ. ਰਾਮਾਚੰਦਰਨ ਉੜੀਸਾ, ਵੀ. ਕੁਮਾਰਸਨ ਕੇਰਲਾ ਸੰਗਠਨ ਸਕੱਤਰ ਚੁਣੇ ਗਏ। ਡਾ. ਦਾਨੇਸਵਰ ਸਾਹੂ ਉਡੀਸਾ, ਇਰਿੰਗਲ ਕ੍ਰਿਸਨਨ, ਸ੍ਰੀ ਮਨੋਜ ਕੁਮਾਰ ਝਾਰਖੰਡ, ਡਾ ਸੁਦੇਸ਼ ਘੋਡੇਰਾਓ ਮਹਾਰਾਸ਼ਟਰ, ਡਾ ਰਵਿੰਦਰ ਸੂਰੀ ਤਿਲੰਗਾਨਾ, ਬਸੰਤ ਅਚਾਰੀਆ ਉੜੀਸਾ ਸਕੱਤਰ ਚੁਣੇ ਗਏ। ਡਾ. ਵਿਜੇਆਮ ਅਤੇ ਸ੍ਰੀ ਯੂ. ਕਲਾਨਾਥਨ ਨੂੰ ਫੀਰਾ ਦੇ ਸਰਪ੍ਰਸਤ ਬਣਾਇਆ ਗਿਆ।ਅਖੀਰ ਤੇ ਕੌਮੀ ਜਨਰਲ ਸਕੱਤਰ ਬਲਵਿੰਦਰ ਬਰਨਾਲਾ ਵੱਲੋਂ ਡੈਲੀਗੇਟਾਂ ਵੱਲੋਂ ਉਹਨਾਂ ਵਿਚ ਪ੍ਰਗਟਾਏ ਵਿਸਵਾਸ ਲਈ ਡੈਲੀਗੇਟਾਂ ਦਾ ਧੰਨਵਾਦ ਕੀਤਾ ਗਿਆ। ਉਨ੍ਹਾਂ ਕਿਹਾ ਕਿ ਇਸ ਅਹੁਦੇ ਦੀ ਪ੍ਰਾਪਤੀ ਲਈ ਉਹ ਤਰਕਸ਼ੀਲ ਸੁਸਾਇਟੀ ਪੰਜਾਬ ਦਾ ਵੀ ਰਿਣੀ ਹੈ । ਉਹਨ੍ਹਾਂ ਵਲੋਂ ਸ੍ਰੀ ਯੂ. ਕਲਾਨਾਥਨ ਦੇ ਫੀਰਾ ਦੇ ਵਿਕਾਸ ਲਈ ਪਾਏ ਯੋਗਦਾਨ ਦੀ ਪ੍ਰਸੰਸਾ ਕੀਤੀ ਗਈ।ਸ੍ਰੀ ਹਰਚੰਦ ਭਿੰਡਰ ਨੇ ਵੀ ਆਪਣੀ ਨਿਯੁਕਤੀ ਲਈ ਡੈਲੀਗੇਟਾਂ ਦਾ ਧੰਨਵਾਦ ਕੀਤਾ। ਡਾ. ਨਰਿੰਦਰ ਨਾਇਕ ਨੇ ਸਮਾਪਤੀ ਭਾਸ਼ਣ ਵਿਚ ਡੈਲੀਗੇਟਾਂ ਦਾ ਧੰਨਵਾਦ ਕਰਦਿਆਂ ਕਿਹਾ ਕਿ ਉਹਨਾਂ ਨੇ ਦਰੁਸਤ ਟੀਮ ਚੁਣੀ ਹੈ।

**ਹਰਚੰਦ ਭਿੰਡਰ**



# ਪ੍ਰਤੀਕਰਮ

ਸੰਪਾਦਕ 'ਤਰਕਸ਼ੀਲ'
ਮੁੱਖ ਦਫਤਰ,
ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ
ਬਰਨਾਲਾ-148101 (ਪੰਜਾਬ)
E-mail : tarkshiloffice@gmail.com



 ਤਰਕਸ਼ੀਲ 'ਜਨਵਰੀ-ਫਰਵਰੀ 2015' ਅੰਕ ਪੜ੍ਹਿਆ। ਹੇਮ ਰਾਜ ਸਟੈਨੋ ਜੀ ਦਾ ਲੇਖ (ਨਵਾਂ ਸਾਲ 2015) ਬਹੁਤ ਹੀ ਜਿਆਦਾ ਗਿਆਨ ਵਰਧਕ ਹੈ। ਕਰਤਾਰ ਸਿੰਘ ਸਰਾਭਾ ਬਾਰੇ ਅਮੋਲਕ ਸਿੰਘ ਦਾ ਲੇਖ ਵੀ ਬਹੁਤ ਹੀ ਸਾਹਿਤਕ ਅਤੇ ਦਿਲ ਖਿੱਚਵੇਂ ਅੰਦਾਜ਼ ਵਿੱਚ ਲਿਖਿਆ ਲੇਖ ਹੈ ਜੋ ਪਾਠਕਾਂ ਨੂੰ ਬਹੁਤ ਪ੍ਰਭਾਵਿਤ ਕਰਦਾ ਹੈ। ਬਲਵਿੰਦਰ ਬਰਨਾਲਾ ਨੇ ਬਾਲ ਸਖਸ਼ੀਅਤ ਦੀ ਉਸਾਰੀ ਵਿੱਚ ਮੁੱਢਲੀ ਸਿੱਖਿਆ ਦੀ ਅਹਿਮੀਅਤ ਬਾਰੇ ਬਹੁਤ ਵਧੀਆ ਤਰਕ ਸੰਗਤ ਢੰਗ ਨਾਲ ਪੱਖ ਪੇਸ਼ ਕੀਤਾ ਹੈ। ਸੰਪਾਦਕੀ ਬਹੁਤ ਪਸੰਦ ਆਈ। ਅਮਰਜੀਤ ਢਿੱਲੋਂ ਦੀ ਰਚਨਾ 'ਚਰਚ ਨੇ ਕਿਹਾ...' ਵੀ ਬਹੁਤ ਪਸੰਦ ਆਈ। ਬਾਕੀ ਰਚਨਾਵਾਂ ਵੀ ਪ੍ਰਸ਼ੰਸਾਯੋਗ ਹਨ। ਅਦਾਰਾ ਬਹੁਤ ਮਿਹਨਤ ਨਾਲ ਇਸ ਮੈਗਜ਼ੀਨ ਦਾ ਪ੍ਰਕਾਸ਼ਨ ਕਰ ਰਿਹਾ ਹੈ ਜੋ ਸਾਬਾਸ਼ ਦਾ ਹੱਕਦਾਰ ਹੈ। ਮਾਮੂਲੀ ਪਰੂਫ ਰੀਡਿੰਗ ਗਲਤੀਆਂ ਦਾ ਰਹਿਣਾ ਸੁਭਾਵਿਕ ਹੈ।

**ਗਿਆਨੀ ਕਰਤਾਰ ਸਿੰਘ, ਫਤਿਹਗੜ੍ਹ (ਸੰਗਰੂਰ)**

ਡਾ. ਅਵਤਾਰ ਸਿੰਘ ਢੀਂਡਸਾ ਦਾ ਲੜੀਵਾਰ 'ਬ੍ਰਹਿਮੰਡ ਯਾਤਰਾ' ਪਾਠਕਾਂ ਨੂੰ ਆਪਣੇ ਨਾਲ ਤੋਰਨ ਵਿੱਚ ਪੂਰੀ ਤਰ੍ਹਾਂ ਸਫਲ ਹੀ ਨਹੀਂ, ਸਗੋਂ ਉਹਨਾਂ ਨੂੰ ਆਪਣੇ ਵੱਲ ਖਿੱਚਦਾ ਹੈ। 'ਦਸ ਸਵਾਲ' ਕਾਲਮ ਨੇ ਵਿਦਿਆਰਥੀਆਂ ਦੇ ਆਮ ਗਿਆਨ, ਵਿਗਿਆਨਕ ਜਾਣਕਾਰੀ ਵਿੱਚ ਵਾਧਾ ਕਰਨ ਦਾ ਬਹੁਤ ਸਾਰਥਿਕ ਰੋਲ ਅਦਾ ਕੀਤਾ ਹੈ ਅਤੇ ਬਹੁਤ ਬੱਚਿਆਂ ਨੂੰ ਮੈਗਜ਼ੀਨ ਨਾਲ ਜੋੜਿਆ ਹੈ। ਰਾਹੁਲ ਸੰਕ੍ਰਤਾਇਨ ਦਾ ਲੜੀਵਾਰ 'ਭੱਜੋ ਨਾ, ਦੁਨੀਆਂ ਨੂੰ ਬਦਲੋ' ਹਰ ਅੰਕ ਵਿੱਚ ਜਰੂਰ ਲੱਗਣਾ ਚਾਹੀਦਾ ਹੈ। ਇਹ ਬਹੁਤ ਸੌਖੀ ਭਾਸ਼ਾ ਵਿੱਚ ਮਾਰਕਸਵਾਦੀ ਸਮਝ ਪ੍ਰਦਾਨ ਕਰਦਾ ਹੈ ਅਤੇ ਆਪਸੀ ਸੰਵਾਦ ਵਿਧੀ ਬਹੁਤ ਦਿਲਚਸਪ ਹੈ। ਮੈਗਜ਼ੀਨ ਵਿੱਚ ਬਾਲ ਕਹਾਣੀਆਂ ਵੀ ਜ਼ਰੂਰ ਛਾਪਣੀਆਂ ਚਾਹੀਦੀਆਂ ਹਨ।

**ਰੁਪਿੰਦਰ ਕੌਰ, ਸਮਾਣਾ (ਪਟਿਆਲਾ)**

'ਹਵਾ 'ਚ ਲਿਖੇ ਹਰਫ਼' ਬਹੁਤ ਖਿਚ ਭਰਪੂਰ ਹੁੰਦੇ ਹਨ। ਬਹੁਤ ਮਿਹਨਤ ਨਾਲ ਇਹਨਾਂ ਨੂੰ ਸ਼ਿੰਗਾਰਿਆ ਜਾਂਦਾ ਹੈ। 'ਕੇਸ ਰਿਪੋਰਟ' ਮਾਨਸਿਕ ਗੁੰਝਲਾਂ ਸੰਬੰਧੀ ਪ੍ਰੈਕਟੀਕਲੀ ਜਾਣਕਾਰੀ ਪ੍ਰਦਾਨ ਕਰਦੀ ਹੈ। ਸੁਮੀਤ ਸਿੰਘ ਦਾ ਲੇਖ 'ਡੇਰਾਵਾਦ ਅਤੇ ਸਿਆਸਤ ਦਾ ਨਾਪਾਕ ਗੱਠਜੋੜ' ਬਹੁਤ ਪਸੰਦ ਆਇਆ। ਡਾ. ਬਲਵੰਤ ਸਿੱਧੂ ਲਗਾਤਾਰ ਮੁੱਲਵਾਨ ਜਾਣਕਾਰੀ ਪ੍ਰਦਾਨ ਕਰ ਰਹੇ ਹਨ। 'ਬ੍ਰਹਿਮੰਡ ਯਾਤਰਾ' ਬਹੁਤ ਦਿਲਚਸਪ ਹੈ। ਸਟੈਨੋ ਜੀ ਦਾ ਲੇਖ ਤਾਂ ਹਰ ਵਾਰ ਹੀ ਬਹੁਤ ਵਧੀਆ ਹੁੰਦਾ ਹੈ। ਲਗਾਤਾਰ ਕਾਲਮਾਂ – ਖ਼ੋਜ ਖਬਰ, ਖ਼ਬਰ ਹੈ ਕਿ, ਮੈਂ ਤਰਕਸ਼ੀਲ ਕਿਵੇਂ ਬਣਿਆ, ਵੰਨਗੀ ਆਦਿ ਵਿੱਚ ਕੀਤੀ ਮਿਹਨਤ ਝਲਕਦੀ ਹੈ। ਆਸ ਹੈ ਕਿ ਵਿਗਿਆਨ ਦਾ ਚਾਨਣ ਵੰਡਣ ਵਾਲਾ ਇਹ ਪਰਚਾ ਦਿਨ ਦੁੱਗਣੀ ਰਾਤ ਚੌਗੁਣੀ ਤਰੱਕੀ ਕਰੇ।

**ਰਮਨ ਕੁਮਾਰ, ਮਾਨਸਾ**

ਜਨਵਰੀ-ਫਰਵਰੀ 2015 ਅੰਕ ਦਾ ਮੁੱਖ ਪੰਨਾ ਪ੍ਰਭਾਵਸ਼ਾਲੀ ਸੀ। ਸੰਪਾਦਕੀ, ਹੇਮ ਰਾਜ ਸਟੈਨੋ ਅਤੇ ਬਲਵਿੰਦਰ ਬਰਨਾਲਾ ਜੀਆਂ ਦੇ ਆਰਟੀਕਲ ਬਹੁਤ ਪਸੰਦ ਆਏ ਭਾਵੇਂ ਕਿ ਬਾਕੀ ਮੈਟਰ ਵੀ ਘੱਟ ਦਿਲਚਸਪ ਨਹੀਂ ਸੀ। ਸ੍ਰੀ ਹੇਮ ਰਾਜ ਸਟੈਨੋ ਜੀ ਨੇ ਆਪਣੀ ਲਿਖਤ ਵਿੱਚ ਇੱਕ ਬਹੁਤ ਮਹੱਤਵਪੂਰਨ ਅਤੇ ਸਮੇਂ ਦੀ ਮੰਗ ਅਨੁਸਾਰ ਕਾਰਜ ਕੱਢਿਆ ਹੈ ਜਿਸ ਬਾਰੇ ਗੰਭੀਰਤਾ ਨਾਲ ਸਾਰੀਆਂ ਜਥੇਬੰਦੀਆਂ ਅਤੇ ਤਰਕਸ਼ੀਲ ਸੁਸਾਇਟੀ ਨੂੰ ਲੋੜੀਂਦੇ ਕਦਮ ਚੁੱਕਣ ਦੀ ਸਖ਼ਤ ਲੋੜ ਹੈ। ਪਰੂਫ ਰੀਡਿੰਗ ਦੀਆਂ ਮਾਮੂਲੀ ਗਲਤੀਆਂ ਨੋਟ ਕੀਤੀਆਂ ਗਈਆਂ। ਤਰਕਸ਼ੀਲ ਸਾਹਿਤ ਵੈਨ ਦਾ ਸਫਰ ਉਤਸ਼ਾਹ ਵਧਾਉਂਦਾ ਹੈ। ਅਦਾਰੇ ਦੀਆਂ ਕੋਸ਼ਿਸ਼ਾਂ ਸ਼ਲਾਘਾਯੋਗ ਹਨ।

**ਅਜੀਤ ਪ੍ਰਦੇਸੀ ਰੋਪੜ**

# ਅੰਧ ਵਿਸ਼ਵਾਸ ਦਾ ਨਸ਼ਾ ਸਾਰੇ ਨਸ਼ਿਆਂ ਨਾਲੋਂ ਖਤਰਨਾਕ - ਡਾ. ਸਿੱਧੂ

**(ਬਰਗਾੜੀ ਤਰਕਸ਼ੀਲ ਮੇਲੇ ਦੀ ਵਿਸ਼ੇਸ਼ ਰਿਪੋਰਟ)**

13ਵਾਂ ਕ੍ਰਿਸ਼ਨ ਬਰਗਾੜੀ ਯਾਦਗਾਰੀ ਸਮਾਗਮ ਅਤੇ ਤਰਕਸ਼ੀਲ ਮੇਲਾ ਅਨਾਜ ਮੰਡੀ ਬਰਗਾੜੀ ਵਿਖੇ ਕਰਵਾਇਆ ਗਿਆ। ਇਸ ਮੌਕੇ 13ਵਾਂ ਕ੍ਰਿਸ਼ਨ ਬਰਗਾੜੀ ਯਾਦਗਾਰੀ ਐਵਾਰਡ ਉੱਘੇ ਮਨੋਰੋਗ ਮਾਹਿਰ ਅਤੇ ਚਿੰਤਕ ਡਾ. ਬਲਵੰਤ ਸਿੰਘ ਸਿੱਧੂ ਪਟਿਆਲਾ ਨੂੰ ਦਿੱਤਾ ਗਿਆ। ਇਨਾਮ ਦੇਣ ਦੀ ਰਸਮ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਜਥੇਬੰਦਕ ਮੁਖੀ ਮਾ: ਰਜਿੰਦਰ ਭਦੌੜ, ਰਾਮ ਕੁਮਾਰ ਭਦੌੜ, ਰਜਿੰਦਰ ਕੌਰ ਬਰਗਾੜੀ, ਡਾ. ਚੰਨਣ ਵਾਂਦਰ, ਭੂਰਾ ਸਿੰਘ ਮਹਿਮਾ ਸਰਜਾ, ਰਾਮ ਸਵਰਨ ਲੱਖੇਵਾਲੀ, ਹੇਮ ਰਾਜ ਸਟੈਨੋ, ਰੇਸ਼ਮ ਸਿੰਘ ਬਰਗਾੜੀ, ਕਾਮਰੇਡ ਸੁਖਦੇਵ ਬਰਗਾੜੀ ਅਤੇ ਕ੍ਰਿਸ਼ਨ ਬਰਗਾੜੀ ਯਾਦਗਾਰੀ ਕਮੇਟੀ ਦੇ ਸਮੂਹ ਮੈਂਬਰਾਂ ਨੇ ਅਦਾ ਕੀਤੀ। ਇਸ ਮੌਕੇ ਬੋਲਦਿਆਂ ਡਾ. ਬਲਵੰਤ ਸਿੱਧੂ ਨੇ ਕਿਹਾ ਕਿ ਉਹਨਾਂ ਨੂੰ ਬਹੁਤ ਵੱਡੇ ਵੱਡੇ ਇਨਾਮ ਮਿਲ ਚੁੱਕੇ ਹਨ ਪਰ ਉਹਨਾਂ ਨੂੰ ਕ੍ਰਿਸ਼ਨ ਬਰਗਾੜੀ ਐਵਾਰਡ ਪ੍ਰਾਪਤ ਕਰਕੇ ਸਭ ਤੋਂ ਵੱਧ ਖੁਸ਼ੀ ਹੋਈ ਹੈ। ਕ੍ਰਿਸ਼ਨ ਬਰਗਾੜੀ ਦਾ ਜ਼ਿਕਰ ਕਰਦਿਆਂ ਉਹਨਾਂ ਕਿਹਾ ਕਿ ਉਹ ਮਾਨਵਤਾ ਨੂੰ ਸਮਰਪਿਤ ਸੱਚਾ ਮਨੁੱਖ ਸੀ। ਇਸੇ ਲਈ ਮੌਤ ਉਪਰੰਤ ਵੀ ਸਾਰੇ ਉਤਰੀ ਭਾਰਤ ਦਾ ਪਹਿਲਾ ਸਵੈਇੱਛਤ ਸਰੀਰ ਦਾਨੀ ਬਣਿਆ। ਇਸ ਮੌਕੇ ਚੰਡੀਗੜ੍ਹ ਸਕੂਲ ਆਫ਼ ਡਰਾਮਾ ਦੇ ਇਕੱਤਰ ਸਿੰਘ ਦੀ ਨਿਰਦੇਸ਼ਨਾਂ ਹੇਠ ਬਲਦੇਵ ਸਿੰਘ ਮੋਗਾ ਦੇ ਲਿਖੇ ਨਾਟਕ 'ਪੰਡਿਤ ਬਲਾਕੀ ਰਾਮ' ਅਤੇ 'ਮਿੱਟੀ ਰੁਦਨ ਕਰੇ' ਖੇਡੇ ਗਏ। ਇਹਨਾਂ ਨਾਟਕਾਂ ਰਾਹੀਂ ਸ਼ਰਾਧ ਕਰਨ ਦੇ ਪਾਖੰਡ ਅਤੇ ਨਸ਼ਿਆਂ ਕਾਰਨ ਰੁਲ ਰਹੀ ਔਰਤ ਦਾ ਦਰਦ ਬਿਆਨ ਕੀਤਾ ਗਿਆ। ਇਹਨਾਂ ਨਾਟਕਾਂ ਵਿੱਚ ਮਲਕੀਤ ਰੌਣੀ, ਬਸ਼ੀਰ, ਕੁਲਬੀਰ, ਅੰਮ੍ਰਿਤ ਕੌਰ ਅਤੇ ਮਾਈਕਲ ਜੌਹਨ ਨੇ ਆਪਣੀ ਸ਼ਾਨਦਾਰ ਅਦਾਕਾਰੀ ਰਾਹੀਂ ਦਰਸ਼ਕਾਂ 'ਤੇ ਅਮਿੱਟ ਪ੍ਰਭਾਵ ਪਾਇਆ। ਸੁਖਦੇਵ ਮਲੂਕਪੁਰਾ ਨੇ ਜਾਦੂ ਦੀਆਂ ਸ਼ਾਨਦਾਰ ਆਈਟਮਾਂ ਪੇਸ਼ ਕੀਤੀਆਂ। ਲੋਕ ਸੰਗੀਤ ਮੰਡਲੀ ਭਦੌੜ ਵੱਲੋਂ ਵੀ ਅਗਾਂਹ ਵਧੂ ਗੀਤ ਪੇਸ਼ ਕੀਤੇ ਗਏ। ਇਸ ਮੌਕੇ ਜਸਵੰਤ ਜੱਸ ਫਰੀਦਕੋਟ ਦੀ ਅਗਵਾਈ ਹੇਠ ਸੱਤ ਪਬਲਿਸ਼ਰਾਂ ਨੇ ਤਰਕਸ਼ੀਲ, ਵਿਗਿਆਨਕ ਪੁਸਤਕਾਂ ਦੀ ਪ੍ਰਦਰਸ਼ਨੀ ਲਗਾਈ। ਇਸ ਮੌਕੇ ਅਹਿਮ ਸਖਸ਼ੀਅਤਾਂ ਇਕੱਤਰ ਸੋਢੀ ਅਤੇ ਪ੍ਰੇਮ ਕੁਮਾਰ (ਅਮਰੀਕਾ), ਗੁਰਜਿੰਦਰ ਮਾਹੀ ਐਡਮਿੰਟਨ, ਚਰਨਜੀਤ ਖੋਟੇ ਕੈਨੇਡਾ, ਅੰਗਰੇਜ ਸਿੰਘ ਮੰਦਰ ਕੈਲੇਫੋਰਨੀਆ ਅਤੇ ਯਾਦਗਾਰੀ ਕਮੇਟੀ ਦੇ ਮੈਂਬਰਾਂ ਵਿੱਚ ਰਣਜੀਤ ਸਿੰਘ ਸਿਵੀਆ, ਹਰਜੀਤ ਫੌਜੀ, ਗੁਚੇਤ ਸਿੰਘ ਢਿੱਲੋਂ, ਬਲਵਿੰਦਰ ਸੋਢੀ, ਸੁਖਵਿੰਦਰ ਚੀਦਾ, ਸਤਨਾਮ ਸਿੰਘ, ਸੁਖਮੰਦਰ ਸਿੰਘ, ਕਾਮਰੇਡ ਸੋਹਣ ਸਿੰਘ, ਗੁਰਪਿਆਰ ਸਿੰਘ, ਗੁਰਤੇਜ ਸਿੰਘ ਅਤੇ ਹਰਦੀਪ ਸਿੰਘ ਆਦਿ ਸ਼ਾਮਿਲ ਸਨ। ਸਟੇਜ ਸੰਚਾਲਨ ਰਾਮ ਸਵਰਨ ਲਖੇਵਾਲੀ ਨੇ ਕੀਤਾ।

ਦਰਸ਼ਨ ਸਾਹੋਕੇ

**ਇਕਾਈ ਖਰੜ :** ਇਕਾਈ ਖਰੜ ਦੇ ਸਹਿਯੋਗ ਨਾਲ਼ ਨਹਿਰੂ ਯੁਵਾ ਕੇਂਦਰ ਵੱਲੋਂ ਸਰਕਾਰੀ ਹਾਈ ਸਕੂਲ ਗੀਗੇ ਮਾਜਰਾ ਵਿਖੇ ਵਿਦਿਆਰਥੀਆਂ ਨੂੰ ਸਮਾਜਿਕ ਕੁਰੀਤੀਆਂ ਦੇ ਖਿਲਾਫ ਲਾਮਬੰਦੀ ਦਾ ਹੋਕਾ ਦੇਂਦਾ ਪ੍ਰੋਗਰਾਮ ਕਰਵਾਇਆ ਗਿਆ। ਇਸ ਮੌਕੇ ਨਹਿਰੂ ਯੁਵਾ ਕੇਂਦਰ ਖਰੜ ਦੇ ਬਲਾਕ ਇੰਚਾਰਜ ਗੁਰਵਿੰਦਰ ਸਿੰਘ ਮੁੱਧੋ, ਪਿੰਡ ਗੀਗੇ ਮਾਜਰਾ ਤੋਂ ਕੁਲਵੰਤ ਸਿੰਘ ਫੌਜੀ ਅਤੇ ਹੋਰ ਵਸਨੀਕ ਵੀ ਹਾਜਰ ਸਨ। ਪ੍ਰੋਗਰਾਮ ਦੇ ਅਖੀਰ ਵਿੱਚ ਸਕੂਲ ਮੁਖੀ ਸ੍ਰੀ ਸਤਿੰਦਰ ਕੁਮਾਰ ਵੱਲੋਂ ਨਾਟਕ ਟੀਮ ਦਾ ਧੰਨਵਾਦ ਕਰਦਿਆਂ ਕਿਹਾ ਕਿ ਸਮਾਜ ਦੀ ਸੋਚ ਨੂੰ ਬਦਲਣ ਵਾਸਤੇ ਇਸ ਤਰ੍ਹਾਂ ਦੇ ਨਾਟਕ ਸਾਰਥਕ ਰੋਲ ਨਿਭਾਅ ਸਕਦੇ ਹਨ। ਇਸ ਪ੍ਰੋਗਰਾਮ ਨੂੰ ਨੇਪਰੇ ਚੜਾਉਣ ਵਾਸਤੇ ਸਕੂਲ ਦੇ ਸਮੂਹ ਸਟਾਫ ਦੁਆਰਾ ਭਰਪੂਰ ਸਹਿਯੋਗ ਦਿੱਤਾ ਗਿਆ। ਤਰਕਸ਼ੀਲ ਯੂਨਿਟ ਖਰੜ ਦੇ ਮੀਡੀਆ ਮੁਖੀ ਕੁਲਵਿੰਦਰ ਨਗਾਰੀ ਨੇ ਦੱਸਿਆ ਕਿ ਤਰਕਸ਼ੀਲ ਸੁਸਾਇਟੀ ਲੋਕਾਂ ਨੂੰ ਸਮਾਜਿਕ ਸਮੱਸਿਆਵਾਂ ਦੇ ਕਾਰਨ ਅਤੇ ਹੱਲ ਸੁਝਾਉਣ ਵਾਸਤੇ ਪਿਛਲੇ ਤੀਹ ਸਾਲਾਂ ਤੋਂ ਯਤਨਸ਼ੀਲ ਹੈ। ਅੱਜ ਦਾ ਪ੍ਰੋਗਰਾਮ ਵੀ ਇਸੇ ਲੜੀ ਦਾ ਹਿੱਸਾ ਸੀ।

ਇਕਾਈ ਖਰੜ: ਮਾਘੀ **ਮੇਲੇ ਮੌਕੇ ਦਾਊਂ ਵਿਖੇ 'ਤਰਕਸ਼ੀਲ ਪੁਸਤਕ ਪ੍ਰਦਰਸਨੀ'** : "ਮੇਲੇ ਪੰਜਾਬੀ ਸੱਭਿਆਚਾਰ ਦਾ ਅਨਿੱਖੜਵਾਂ ਅੰਗ ਹਨ। ਲੋਕ-ਹਿਤੂ ਸੱਭਿਆਚਾਰ ਦੀ ਸਿਰਜਣਾ ਅਤੇ ਲੋਕ ਪੱਖੀ ਲਹਿਰਾਂ ਦੇ ਉਥਾਨ ਵਾਸਤੇ ਮੇਲੇ ਬਹੁਤ ਵਧੀਆ ਪਲੇਟਫਾਰਮ ਸਾਬਤ ਹੋ ਸਕਦੇ ਹਨ।" ਇਹ ਗੱਲ ਤਰਕਸ਼ੀਲ ਸੁਸਾਇਟੀ ਦੀ ਇਕਾਈ ਖਰੜ ਦੇ ਆਗੂਆਂ ਨੇ ਮਾਘੀ ਮੇਲੇ ਮੌਕੇ ਪਿੰਡ ਦਾਊਂ ਵਿਖੇ ਲਗਾਈ 'ਤਰਕਸ਼ੀਲ ਪੁਸਤਕ ਪ੍ਰਦਰਸਨੀ' ਦੌਰਾਨ ਕਹੀ। ਇਸ ਮੌਕੇ ਤਰਕਸ਼ੀਲਾਂ ਨੇ ਲੋਕਾਂ ਨੂੰ ਅਪੀਲ ਵੀ ਕੀਤੀ ਕਿ ਮੇਲਿਆਂ ਨੂੰ ਸਿਰਫ ਵਪਾਰ ਅਤੇ ਮਨੋਰੰਜਨ ਦੇ ਨਜ਼ਰੀਏ ਤੋਂ ਉੱਪਰ ਉਠ ਕੇ ਸਮਾਜ ਨੂੰ ਸੋਹਣਾ ਬਣਾਉਣ ਦੇ ਮੌਕਿਆਂ ਦੇ ਤੌਰ 'ਤੇ ਵੀ ਦੇਖਣਾ ਚਾਹੀਦਾ ਹੈ। ਇਸ ਮੌਕੇ ਜੋਨ ਮੁਖੀ ਲੈਕਚਰਾਰ ਗੁਰਮੀਤ ਖਰੜ, ਕਰਮਜੀਤ ਸਕਰੁੱਲਾਂਪੁਰੀ, ਕੁਲਵਿੰਦਰ ਨਗਾਰੀ, ਬਿਕਰਮਜੀਤ ਸੋਨੀ, ਸੁਜਾਨ ਬਡਾਲ਼ਾ, ਭੁਪਿੰਦਰ ਮਦਨਹੇੜੀ, ਅਵਤਾਰ ਸਹੌੜਾਂ, ਰਾਜੇਸ਼ ਸਹੌੜਾਂ, ਜਸ਼ਪਾਲ ਬਡਾਲ਼ਾ, ਜਗਵਿੰਦਰ ਜੱਗੀ, ਸੁਰਿੰਦਰ ਸਿੰਬਲ਼ਮਾਜਰਾ, ਚਰਨਜੀਤ ਨੇ ਸਰਗਰਮ ਭੂਮਿਕਾ ਨਿਭਾਈ।

**ਕੁਲਵਿੰਦਰ ਨਗਾਰੀ**

**ਇਕਾਈ ਸੰਗਰੂਰ :** ਜ਼ਿਲ੍ਹਾ ਸਿੱਖਿਆ ਅਤੇ ਸਿਖਲਾਈ ਸੰਸਥਾ, ਸੰਗਰੂਰ ਵਿਖੇ ਪ੍ਰਿੰਸੀਪਲ ਰੀਨਾ ਸੋਫਤ, ਸੀਨੀ. ਲੈਕਚਰਾਰ ਜਸਪਾਲ ਸਿੰਘ (ਕੈਂਪ ਕਮਾਡੈਂਟ), ਲੈਕ. ਬਲਬੀਰ ਚੰਦ, ਡਾ. ਅਵਤਾਰ ਸਿੰਘ ਢੀਂਡਸਾ, ਰਜਿੰਦਰ ਕੌਰ ਮਾਨ ਦੀ ਅਗਵਾਈ ਹੇਠ ਲਗਾਏ ਗਏ ਐੱਨ.ਐੱਸ.ਐੱਸ. ਦੇ ਸੱਤ ਰੋਜਾ ਕੈਂਪ ਦੇ ਚੌਥੇ ਦਿਨ ਤਰਕਸ਼ੀਲ ਪ੍ਰੋਗਰਾਮ ਵਿਦਿਅਕ ਸੈਸ਼ਨ ਦੌਰਾਨ ਪੇਸ਼ ਕੀਤਾ ਗਿਆ। ਵਲੰਟੀਅਰ ਸਾਨਿਆ ਰਾਜਪਾਲ ਅਤੇ ਸਵੀਟੀ ਰਾਣੀ ਨੇ ਜੀ ਆਇਆਂ ਨੂੰ ਕਿਹਾ। ਤਰਕਸ਼ੀਲ ਆਗੂ ਪਰਮਵੇਦ ਅਤੇ ਅਮਰੀਕ ਖੋਖਰ ਨੇ ਆਪਣੇ ਵਿਚਾਰ ਪ੍ਰਗਟਾਏ। ਚਮਕੌਰ ਸਿੰਘ ਨੇ ਜਾਦੂ ਟ੍ਰਿਕ ਪੇਸ਼ ਕੀਤੇ, ਸੁਰਜੀਤ ਭੱਠਲ ਨੇ ਅਗਾਂਹਵਧੂ ਗੀਤ ਪੇਸ਼ ਕੀਤੇ। ਵਲੰਟੀਅਰ ਗੋਬਿੰਦ ਸਿੰਘ, ਗੁਰਜੀਤ ਸਿੰਘ ਨੇ ਇਨਕਲਾਬੀ ਗੀਤ ਪੇਸ਼ ਕੀਤੇ। ਵਿਦਿਆਰਥੀ ਪ੍ਰਧਾਨ ਪ੍ਰਿਤਪਾਲ ਸਿੰਘ ਨੇ ਸਭ ਦਾ ਧੰਨਵਾਦ ਕੀਤਾ।

ਇਕਾਈ ਸੰਗਰੂਰ : ਸ.ਸ.ਸ.ਸ. ਬਾਲੀਆਂ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਪ੍ਰਿੰਸੀਪਲ ਧਰਮ ਪਾਲ ਵੱਲੋਂ ਸ਼ਮਾ ਰੌਸ਼ਨ ਕਰਨ ਨਾਲ ਆਗਾਜ਼ ਹੋਇਆ। ਤਰਕਸ਼ੀਲ ਆਗੂ ਪਰਮਵੇਦ ਅਤੇ ਅਮਰੀਕ ਖੋਖਰ ਨੇ ਸੰਬੋਧਨ ਕੀਤਾ, ਸੁਰਜੀਤ ਭੱਠਲ ਨੇ ਉਸਾਰੂ ਗੀਤ ਪੇਸ਼ ਕੀਤੇ ਅਤੇ ਚਮਕੌਰ ਸਿੰਘ ਨੇ ਜਾਦੂ ਟ੍ਰਿਕ ਪੇਸ਼ ਕੀਤੇ। ਵਰਨਣਯੋਗ ਹੈ ਕਿ ਬਹੁਤ ਸਾਰੇ ਬੱਚਿਆਂ ਨੇ ਮੈਜਿਕ ਟ੍ਰਿੱਕਾਂ ਦੀ ਵਿਆਖਿਆ ਕੀਤੀ ਅਤੇ ਆਪ ਕਰਕੇ

ਵਿਖਾਏ। ਇਸ ਮੌਕੇ ਅਧਿਆਪਕ ਰਾਮ ਲਾਲ, ਜਗਜੀਤ ਸਿੰਘ, ਰਜਨੀਸ਼ ਕੁਮਾਰ, ਚਮਨਪ੍ਰੀਤ ਸਿੰਘ, ਸ਼ਸ਼ੀ ਬਾਲਾ, ਕੁਲਜੀਤ ਕੌਰ, ਨਿਰਮਲਾ ਕੁਮਾਰੀ, ਸੁਸ਼ਮਾ ਰਾਣੀ, ਕਰਮਜੀਤ ਕੌਰ, ਸਵਿਤਾ ਕੁਮਾਰੀ, ਰਸ਼ਪਾਲ ਕੌਰ, ਸੁਖਜੀਤ ਕੌਰ ਹਾਜ਼ਰ ਸਨ। ਮੈਡਮ ਕੁਲਜੀਤ ਨੇ ਬਾਖੂਬੀ ਸਟੇਜ ਸੰਚਾਲਨ ਕੀਤਾ। ਪਰਮਵੇਦ

**ਇਕਾਈ ਜੈਤੋ** : ਪਿੰਡ ਵਾਂਦਰ ਅਤੇ ਪਿੰਡ ਰੋੜੀ ਕਪੂਰਾ ਵਿਖੇ ਨਾਟਕਕਾਰ ਸੈਮੂਅਲ ਜੌਹਨ ਦੀ ਨਿਰਦੇਸ਼ਨਾ ਹੇਠ ਨੁੱਕੜ ਨਾਟਕ 'ਕਿਰਤੀ' ਖੇਡਿਆ ਗਿਆ। ਜਿਸ ਨਾਟਕ ਵਿੱਚ ਛੋਟੀ ਕਿਸਾਨੀ ਜੋ ਕਿ ਹੌਲੀ ਹੌਲੀ ਮਰ ਰਹੀ ਹੈ ਤੇ ਮਜ਼ਦੂਰਾਂ 'ਚ ਸ਼ਾਮਲ ਹੋ ਰਹੀ ਹੈ ਤੇ ਦੋਹਾਂ ਦੀਆਂ ਸਾਂਝ ਨੂੰ ਬਿਆਨ ਕੀਤਾ। ਇਸ ਸਮੇਂ ਸੁਖਰਾਜ ਗੋਂਦਾਰਾ ਨੇ ਲੋਕਾਂ ਨੂੰ ਸੰਬੋਧਨ ਕੀਤਾ। ਇਸ ਸਮੇਂ ਰਵਿੰਦਰ ਰਾਹੀ, ਗੁਰਦੀਪ ਜੈਤੋ, ਗੁਰਪ੍ਰੀਤ ਰੋੜੀਕਪੂਰਾ, ਅਵਤਾਰ ਅਰਸ਼, ਸੇਵਾ ਭਗਤੂਆਣਾ, ਗੱਗੀ ਜੈਤੋ, ਭੁਪਿੰਦਰ ਦੁੱਗਲ, ਲੱਕੀ ਜੈਤੋ, ਲਖਵਿੰਦਰ ਰੋੜੀਕਪੂਰਾ, ਸਿਕੰਦਰ ਚੰਦਭਾਨ ਆਦਿ ਹਾਜ਼ਰ ਸਨ।

**ਜੋਨ ਫਾਜ਼ਿਲਕਾ : ਮਾਘੀ ਮੇਲਾ ਮੁਕਤਸਰ 'ਚ ਤਿੰਨ ਰੋਜ਼ਾ ਨਾਟ ਮੇਲਾ** : ਇਸ ਜੋਨ ਵੱਲੋਂ ਮੁਕਤਸਰ-ਲੱਖੇਵਾਲੀ ਇਕਾਈ ਦੀ ਪਹਿਲ ਕਦਮੀ ਤੇ 14,15 ਤੇ 16 ਜਨਵਰੀ ਨੂੰ ਤਿੰਨ ਰੋਜ਼ਾ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ ਜਿਸ ਵਿਚ ਚੰਡੀਗੜ੍ਹ ਸਕੂਲ ਆਫ਼ ਡਰਾਮਾ, ਚੇਤਨਾ ਕਲਾ ਕੇਂਦਰ ਬਰਨਾਲਾ ਤੇ ਲੋਕ ਕਲਾ ਮੰਚ ਮਲੂਕਪੁਰ ਵੱਲੋਂ ਇਕੱਤਰ ਸਿੰਘ, ਹਰਵਿੰਦਰ ਦੀਵਾਨਾ ਤੇ ਸੁਖਦੇਵ ਮਲੂਕਪੁਰੀ ਦੀ ਨਿਰਦੇਸ਼ਨਾ ਹੇਠ ਨਾਟਕ ਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ। ਲੋਕ ਸੰਗੀਤ ਮੰਡਲੀ ਭਦੌੜ, ਇਨਕਲਾਬੀ ਕਵੀਸ਼ਰੀ ਜਥਾ ਰਸੂਲਪੁਰ ਵੱਲੋਂ ਲੋਕ ਪੱਖੀ ਗੀਤਾਂ ਦਾ ਰੰਗ ਬਿਖੇਰਿਆ ਗਿਆ। ਤਿੰਨੇ ਦਿਨ ਪੰਡਾਲ ਵਿਚ ਮੇਲੀਆਂ ਦਾ ਇਕੱਠ ਜੁਟਿਆ ਰਿਹਾ। ਦਰਸ਼ਕਾਂ ਨੂੰ ਪਲਸ ਮੰਚ ਦੇ ਸੂਬਾਈ ਪ੍ਰਧਾਨ ਅਮੋਲਕ ਸਿੰਘ, ਸੁਸਾਇਟੀ ਦੇ ਸੂਬਾਈ ਮੁਖੀ ਰਾਜਿੰਦਰ ਭਦੌੜ, ਜੋਨ ਪ੍ਰਧਾਨ ਪਰਵੀਨ ਜੰਡਵਾਲਾ ਤੇ ਕੁਲਜੀਤ ਡੰਗਰਖੇੜਾ ਨੇ ਸੰਬੋਧਨ ਕੀਤਾ। ਮੇਲੇ 'ਚ ਆਏ ਦਰਸ਼ਕਾਂ ਨੇ ਤਰਕਸ਼ੀਲ ਸਾਹਿਤ ਖਰੀਦਣ ਵਿਚ ਵੀ ਭਰਵੀਂ ਰੁਚੀ ਵਿਖਾਈ। ਤਰਕਸ਼ੀਲ ਪੁਸਤਕ ਪ੍ਰਦਰਸ਼ਨੀ ਤੇ ਪ੍ਰਤਾਪ ਸਿੰਘ ਹੀਰਾ ਦੀ ਤਸਵੀਰ ਪ੍ਰਦਰਸ਼ਨੀ ਦਰਸ਼ਕਾਂ ਲਈ ਖਿੱਚ ਦਾ ਕੇਂਦਰ ਰਹੀ। ਨਾਟ ਮੇਲੇ ਦੀ ਸਫ਼ਲਤਾ ਲਈ ਰਣਜੀਤ ਮੋਠਾਂਵਾਲੀ, ਬੂਟਾ ਸਿੰਘ ਵਾਕਫ਼, ਪਰਮਿੰਦਰ ਖੋਖਰ, ਗੁਰਮੀਤ ਭਲਵਾਨ ਸਰਪੰਚ, ਅੰਗਰੇਜ ਸਿੰਘ ਮੰਦਰ, ਚੂਹੜ ਭਲਵਾਨ, ਸ਼ਿਵਰਾਜ ਖੁੰਡੇ ਹਲਾਲ, ਮਾਸਟਰ ਦਿਨੇਸ਼, ਭਗਤ ਸਿੰਘ ਚਿਮਨੇਵਾਲਾ, ਗਣਪਤ ਅਬੋਹਰ, ਸੁਖਦੀਪ ਮਲੂਕਪੁਰ, ਸੁਰਿੰਦਰ ਗੰਜੂਆਣਾ, ਬਲਦੇਵ ਸਿੰਘ ਲੱਧੂਵਾਲਾ, ਪ੍ਰੋ. ਅਵਤਾਰ ਦੀਪ, ਗੁਰਭੇਜ ਰੋਹੀਵਾਲਾ, ਮਨਜੀਤ ਬਰਾੜ, ਜਸਵੰਤ ਮੁਕਤਸਰ ਆਦਿ ਤਰਕਸ਼ੀਲ ਸਨੇਹੀਆਂ ਨੇ ਭਰਵਾਂ ਯੋਗਦਾਨ ਪਾਇਆ। ਮੰਚ ਸੰਚਾਲਨ ਤੇ ਸਮੁੱਚੇ ਨਾਟ ਮੇਲੇ ਦੀ ਦੇਖ ਰੇਖ ਦੀ ਜ਼ਿੰਮੇਵਾਰੀ ਰਾਮ ਸਵਰਨ ਲੱਖੇਵਾਲੀ ਨੇ ਨਿਭਾਈ।

**ਜਲੰਧਰ ਇਕਾਈ** : ਅੰਬੇਦਕਰ ਭਵਨ ਜਲੰਧਰ ਵਿਖੇ ਤਰਕਸ਼ੀਲ ਸਾਥੀਆਂ ਦਾ ਪਰਿਵਾਰਾਂ ਸਮੇਤ ਇੱਕ ਵੱਡਾ ਇਕੱਠ ਹੋਇਆ। ਚਾਰ ਔਰਤਾਂ ਸਮੇਤ ਨੌ ਵਿਅਕਤੀਆਂ ਨੇ ਇਕੱਠ ਨੂੰ ਸੰਬੋਧਿਤ ਕੀਤਾ। ਤਰਕਸ਼ੀਲ ਸਾਥੀ ਮਰਹੂਮ ਅਜੀਤ ਰਾਜ ਜੀ, ਜਿੰਨ੍ਹਾਂ ਦਾ ਵਿਛੋੜਾ ਕੈਂਸਰ ਕਾਰਣ ਹੋ ਗਿਆ ਸੀ ਅਤੇ ਸ਼ਰੀਰ ਹਸਪਤਾਲ ਨੂੰ ਦਾਨ ਕਰ ਦਿੱਤਾ ਗਿਆ ਸੀ, ਦੀ ਬੇਟੀ ਸਮ੍ਰਿਤੀ ਦਾ ਭਾਸ਼ਣ ਬੜਾ ਪ੍ਰਭਾਵਸ਼ਾਲੀ ਸੀ। ਬੇਟੀ ਨੇ ਦੱਸਿਆ ਕਿ ਜਦੋਂ ਸ਼ਰੀਰ ਦਾਨ ਕਰਨ ਬਾਰੇ ਗੱਲ ਚੱਲੀ ਤਾਂ ਕਈ ਰਿਸ਼ਤੇਦਾਰ ਨਾਰਾਜ਼ ਹੋ ਗਏ ਅਤੇ ਕਹਿਣ ਲੱਗ ਗਏ ਕਿ ਅਜੀਤ ਰਜ ਦੀ ਮੌਤ ਕੈਂਸਰ ਨਾਲ ਹੋਈ ਹੀ ਕੇਵਲ ਇਸ ਲਈ ਹੈ ਕਿਵੁੰਕਿ ਉਹ ਧਰਮ ਕਰਮ ਤੋਂ ਵਿਮੁੱਖ ਸੀ ਪਰ ਸਾਡਾ ਪਰਿਵਾਰ ਡੈਡੀ ਜੀ ਦੇ ਵਿਚਾਰਾਂ ਨਾਲ ਸਹਿਮਤ ਹੋਣ ਕਾਰਨ ਪੂਰੀ ਤਰ੍ਹਾਂ ਅਡੋਲ ਰਿਹਾ। ਉਸ ਨੇ ਕਿਹਾ ਕਿ ਮੈਂ ਤਰਕਸ਼ੀਲ ਸੁਸਾਇਟੀ ਦੀ ਧੰਨਵਾਦੀ ਹਾਂ ਕਿ ਸਾਡਾ ਸਮਾਜ ਵਿੱਚ ਮਾਣ ਵੀ ਵਧਿਆ ਹੈ। ਜਦੋਂ ਸਾਡੇ ਰਿਸ਼ਤੇਦਾਰਾਂ ਨੇ ਡੈਡੀ ਜੀ ਦੇ ਸ਼ਰਧਾਂਜਲੀ ਸਮਾਗਮ ਵਿੱਚ ਤਰਕਸ਼ੀਲ ਆਗੂਆਂ ਦੇ ਵਿਚਾਰ ਸੁਣੇ ਤਾਂ ਉਹ ਵੀ ਸਾਨੂੰ ਠੀਕ ਕਹਿਣ ਲੱਗ ਗਏ। ਅੰਤ ਵਿੱਚ ਇਕਾਈ ਪ੍ਰਧਾਨ ਵਿਸ਼ਵਾ ਮਿੱਤਰ ਬੰਮੀ ਦੇ ਧੰਨਵਾਦ ਨਾਲ ਅਤੇ ਫਿਰ ਅਜਿਹਾ ਪਰਿਵਾਰਕ ਇਕੱਠ ਕਰਵਾਉਣ ਦੀ ਆਸ ਨਾਲ ਪ੍ਰੋਗਰਾਮ ਸਮਾਪਤ ਹੋਇਆ।
ਵਿਸ਼ਵਾਮਿੱਤਰ ਬੰਮੀ

## ਤਰਕਸ਼ੀਲ ਸਾਹਿਤ ਵੈਨ ਦਾ ਸਫ਼ਰ

1 ਜਨਵਰੀ 2015 ਨੂੰ ਇਕਾਈ ਬਠਿੰਡਾ ਵੱਲੋਂ ਪਿੰਡ ਮਹਿਮਾ ਸਰਜਾ ਵਿਖੇ ਸ਼ਹੀਦ ਭਗਤ ਸਿੰਘ ਯਾਦਗਾਰੀ ਲਾਇਬ੍ਰੇਰੀ ਦੇ ਉਦਘਾਟਨ ਸਮੇਂ ਵੈਨ ਪਹੁੰਚੀ। ਸੂਬਾ ਆਗੂ ਭੂਰਾ ਸਿੰਘ ਨੇ ਸੰਬੋਧਨ ਕਰਦਿਆਂ ਲੋਕਾਂ ਨੂੰ ਤਰਕਸ਼ੀਲ ਸਾਹਿਤ ਨਾਲ ਜੁੜਣ ਦਾ ਸੱਦਾ ਦਿੱਤਾ। ਮਾ. ਗਿਆਨ ਸਿੰਘ ਨੇ ਪੂਰਾ ਸਹਿਯੋਗ ਦਿੱਤਾ। 2 ਜਨਵਰੀ ਨੂੰ ਇਕਾਈ ਬਠਿੰਡਾ ਦੇ ਸਹਿਯੋਗ ਨਾਲ ਸ.ਹ.ਸ. ਖੇਮੂਆਣਾ, ਸ.ਸ.ਸ.ਸ. ਜੀਦਾ ਵਿਖੇ ਵੈਨ ਨਾਲ ਦਿੱਤੇ ਪ੍ਰੋਗਰਾਮਾਂ ਵਿੱਚ ਸੂਬਾ ਆਗੂ ਭੂਰਾ ਸਿੰਘ ਅਤੇ ਜਸਵੀਰ ਸੋਨੀ ਨੇ ਸੰਬੋਧਨ ਕੀਤਾ ਅਤੇ ਜਾਦੂ ਟ੍ਰਿਕ ਵਿਖਾਏ। ਮਾਸਟਰ ਗਿਆਨ ਸਿੰਘ, ਕੇਵਲ ਕ੍ਰਿਸ਼ਨ, ਗੁਰਜਿੰਦਰ ਸਿੰਘ ਨੇ ਭਰਪੂਰ ਸਹਿਯੋਗ ਦਿੱਤਾ। 3 ਜਨਵਰੀ ਨੂੰ ਸ.ਸ.ਸ.ਸ. ਮਹਿਤਾ ਅਤੇ ਸ.ਹ.ਸ. ਭਗਵਾਨਗੜ੍ਹ ਵਿਖੇ ਦਿੱਤੇ ਪ੍ਰੋਗਰਾਮਾਂ ਵਿੱਚ ਸਰਜੀਵਨ ਸਿੰਘ ਨੇ ਸਟੇਜ ਸੰਚਾਲਨ ਕੀਤਾ, ਜਸਵੀਰ ਸੋਨੀ ਨੇ ਸੰਬੋਧਨ ਕੀਤਾ, ਮਾ. ਗਿਆਨ ਸਿੰਘ ਦਾ ਪੂਰਨ ਸਹਿਯੋਗ ਰਿਹਾ। ਜਾਦੂ ਦੇ ਟ੍ਰਿਕ ਵੀ ਵਿਖਾਏ ਗਏ। 4 ਜਨਵਰੀ ਨੂੰ ਹਾਕਮ ਸਿੰਘ, ਮੇਜਰ ਸਿੰਘ, ਹਰਿੰਦਰ ਕੁਮਾਰ, ਜਗਿੰਦਰ ਸਿੰਘ, ਹਰਨੇਕ ਸਿੰਘ (ਇਕਾਈ ਬਠਿੰਡਾ) ਦੇ ਸਹਿਯੋਗ ਨਾਲ ਵੈਨ ਰੋਜ ਗਾਰਡਨ, ਬਸ ਸਟੈਂਡ, ਮਾਲ ਬਜ਼ਾਰ, ਦਾਦਾ ਪੋਤੀ ਪਾਰਕ ਵਿਖੇ ਲਗਾਈ ਗਈ। 5 ਜਨਵਰੀ ਅਤੇ 6 ਜਨਵਰੀ ਨੂੰ ਇਕਾਈ ਗੋਨੇਆਣਾ ਵੱਲੋਂ ਸ.ਸ.ਸ.ਸ. (ਲੜਕੇ), (ਲੜਕੀਆਂ) ਗੋਨੇਆਣਾ, ਸ.ਹ.ਸ ਨੇਹੀਆਂ ਵਾਲਾ, ਅਕਲੀਆਂ ਵਿਖੇ ਵੈਨ ਮੱਦਦ ਨਾਲ ਤਰਕਸ਼ੀਲ ਪ੍ਰੋਗਰਾਮ ਦਿੱਤੇ ਗਏ ਜਿਹਨਾਂ ਨੂੰ ਭੂਰਾ ਸਿੰਘ ਮਹਿਮਾ ਸਰਜਾ, ਰਾਮ ਸਿੰਘ ਨਿਰਮਾਣ, ਜਸਵੀਰ ਸੋਨੀ ਨੇ ਸੰਬੋਧਨ ਕੀਤਾ ਅਤੇ ਜਾਦੂ ਟ੍ਰਿਕ ਵਿਖਾਏ। ਇਕਾਈ ਮੈਂਬਰ ਗੁਰਦੀਪ ਸਿੰਘ ਦੀ ਮੁੱਖ ਭੂਮਿਕਾ ਰਹੀ ਅਤੇ ਮਾ. ਗਿਆਨ ਸਿੰਘ ਨੇ ਸਹਿਯੋਗ ਦਿੱਤਾ।

ਇਕਾਈ ਬਠਿੰਡਾ ਵੱਲੋਂ 7 ਜਨਵਰੀ ਨੂੰ ਸ.ਹ.ਸ. ਦੌਲਾ, ਸ.ਸ.ਸ.ਸ. ਕੋਟਭਾਈ, 8 ਜਨਵਰੀ ਨੂੰ ਸ.ਹ.ਸ. ਸਰਦੂਲਗੜ੍ਹ, ਸ.ਐ.ਸ. ਕਰਮਗੜ੍ਹ, 9 ਜਨਵਰੀ ਨੂੰ ਸ.ਹ.ਸ. ਵਿਰਕ ਖੁਰਦ, ਸ.ਸ.ਸ. ਖੁਰਦ ਕਲਾਂ, 10 ਜਨਵਰੀ ਨੂੰ ਗੁਰੂ ਨਾਨਕ ਦੇਵ ਪਬਲਿਕ ਸਕੂਲ ਪਿਊਰਾ ਵਿਖੇ ਤਰਕਸ਼ੀਲ ਪ੍ਰੋਗਰਾਮ ਦਿੱਤੇ ਗਏ ਜਿੰਨ੍ਹਾਂ ਵਿੱਚ ਰਾਮ ਸਿੰਘ ਨਿਰਮਾਣ, ਜਸਵੀਰ ਸੋਨੀ ਨੇ ਸੰਬੋਧਨ ਕੀਤਾ, ਜਾਦੂ ਟ੍ਰਿਕ ਵਿਖਾਏ। ਮਾਸਟਰ ਜੁਗਿੰਦਰ ਸਿੰਘ, ਜਸਵਿੰਦਰ ਸਿੰਘ, ਗਮਦੂਰ ਸਿੰਘ ਕਰਮਗੜ੍ਹ ਦਾ ਪੂਰਨ ਸਹਿਯੋਗ ਰਿਹਾ। ਇਕਾਈ ਬਠਿੰਡਾ ਵੱਲੋਂ 12 ਜਨਵਰੀ ਨੂੰ ਗੁਰੂ ਗੋਬਿੰਦ ਸਿੰਘ ਪਬਲਿਕ ਸਕੂਲ, ਬੱਲੂਆਣਾ, ਮਾਤਾ ਸਾਹਿਬ ਕੌਰ ਨਰਸਿੰਗ ਇੰਸਟੀਚਿਊਟ ਗਿਦੜਬਾਹਾ, 13 ਜਨਵਰੀ ਨੂੰ ਸ.ਹ.ਸ. ਮੁਲਤਾਨੀਆ, ਪਿਊਰੀ, 14 ਜਨਵਰੀ ਨੂੰ ਜੱਸੀ ਬਾਰਾ ਵਾਲੀ ਮਾਘੀ ਮੇਲੇ ਤੇ, 15 ਜਨਵਰੀ ਨੂੰ ਸ.ਹ.ਸ. ਕਾਲਝਰਾਣੀ, ਸ.ਸ.ਸ.ਸ. ਥਰਾਜ ਵਾਲਾ ਅਤੇ 16 ਜਨਵਰੀ ਨੂੰ ਸ.ਹ.ਸ. ਗਿੱਲਪਤੀ, ਸ.ਸ.ਸ.ਸ. ਸਿਵੀਆਂ ਵਿਖੇ

ਤਰਕਸ਼ੀਲ ਪ੍ਰੋਗਰਾਮ ਦਿੱਤੇ ਗਏ। ਜ਼ੋਨ ਆਗੂ ਰਾਮ ਸਿੰਘ ਨਿਰਮਾਣ, ਵੈਨ ਇੰਚਾਰਜ ਜਸਵੀਰ ਸੋਨੀ ਨੇ ਸੰਬੋਧਨ ਕੀਤਾ, ਜਾਦੂ ਦੇ ਟ੍ਰਿਕ ਵਿਖਾਏ। 16 ਜਨਵਰੀ ਦੇ ਪ੍ਰੋਗਰਾਮਾਂ ਨੂੰ ਸੂਬਾ ਆਗੂ ਰਜਿੰਦਰ ਭਦੌੜ ਨੇ ਸੰਬੋਧਨ ਕੀਤਾ। ਪ੍ਰੋਗਰਾਮਾਂ ਦੇ ਆਯੋਜਨ ਵਿੱਚ ਜਗਸੀਰ ਜੀਦਾ, ਸੁਖਵਿੰਦਰ ਵਿਰਕ ਖੁਰਦ, ਜੋਗਿੰਦਰ ਸਿੰਘ ਸਾਬਕਾ ਜਿਲੇਦਾਰ, ਮਾਸਟਰ ਗਮਦੂਰ ਸਿੰਘ, ਮਾ. ਦਲਜੀਤ ਸਿੰਘ, ਲਖਵੀਰ ਸਿੰਘ ਚੋਟੀਆਂ, ਨਿਰਮਲ ਸਿੰਘ ਚੁਘੇ ਕਲਾਂ, ਜਸਵਿੰਦਰ ਸਿੰਘ, ਸ਼ਮਿੰਦਰ ਸਿੰਘ, ਗੁਰਮੇਲ ਸਿੰਘ ਪ੍ਰਧਾਨ, ਬਲੌਰ ਸਿੰਘ ਪੱਪੀ ਕਾਲਝਰਾਣੀ, ਗੁਰਦੀਪ ਸਿੰਘ, ਗੁਰਵਿੰਦਰ ਸਿੰਘ, ਬਿਕਰਮਜੀਤ ਸਿੰਘ, ਲੱਖਾ ਸਿੰਘ ਦਾ ਪੂਰਾ ਸਹਿਯੋਗ ਰਿਹਾ।

**ਵੈਨ ਦਾ ਦੂਸਰੇ ਸਾਲ ਦਾ ਸਫ਼ਰ ਸ਼ੁਰੂ** : 17 ਜਨਵਰੀ ਨੂੰ ਇਕਾਈ ਭੰਗੂ ਦੇ ਪਿੰਡ ਰਘੂਆਣਾ ਤੋਂ ਵੈਨ ਦਾ ਦੂਸਰੇ ਸਾਲ (ਗੇੜ) ਦਾ ਸਫ਼ਰ ਸਥਾਨਕ ਸਰਕਾਰੀ ਹਾਈ ਸਕੂਲ ਤੋਂ ਸਰਪੰਚ ਜਗਤਾਰ ਸਿੰਘ, ਜਸਵੀਰ ਸਿੰਘ ਜੱਸਾ, ਸਾਧੂ ਸਿੰਘ, ਬਲਾਕ ਸੰਮਤੀ ਮੈਂਬਰ, ਰਾਜ ਸਿੰਘ ਮਹੰਤ ਅਤੇ ਪੱਤਰਕਾਰ ਰੇਸ਼ਮ ਸਿੰਘ ਨੇ ਵੈਨ ਨੂੰ ਹਰੀ ਝੰਡੀ ਦੇ ਕੇ ਕੀਤਾ। ਉਹਨਾਂ ਨੇ ਵਿਚਾਰ ਵੀ ਪ੍ਰਗਟਾਏ। ਸੂਬਾ ਆਗੂ ਰਜਿੰਦਰ ਭਦੌੜ ਨੇ ਸੰਬੋਧਨ ਕੀਤਾ। ਸਵਰਨ ਸਿੰਘ ਭੰਗੂ, ਤਾਰਾ ਚੰਦ ਅਤੇ ਸਮੁੱਚੇ ਸਟਾਫ ਨੇ ਪੂਰਨ ਸਹਿਯੋਗ ਦਿੱਤਾ। ਮੁਖ ਅਧਿਆਪਕਾ ਸ੍ਰੀਮਤੀ ਬਲਜੀਤ ਕੌਰ ਨੇ ਵੀ ਆਪਣੇ ਵਿਚਾਰ ਪ੍ਰਗਟਾਏ। ਸ.ਹ.ਸ. ਢਾਬਾ ਵਿਖੇ ਪ੍ਰੋਗਰਾਮ ਵਿੱਚ ਮੁਖ ਅਧਿਆਪਕ ਭਾਰਤ ਭੂਸ਼ਣ ਅਤੇ ਸਮੂਹ ਸਟਾਫ ਨੇ ਭਰਵਾਂ ਸਹਿਯੋਗ ਦਿੱਤਾ। ਸ.ਸ.ਸ.ਸ. ਬੱਧਾ ਵਿਖੇ ਪ੍ਰਿੰਸੀਪਲ ਸ੍ਰੀਮਤੀ ਨਿਸ਼ਾ, ਮਾ. ਮੁਖਤਿਆਰ ਸਿੰਘ, ਲੈਕ. ਰਜਿੰਦਰ ਸਿੰਘ ਅਤੇ ਸਮੂਹ ਸਟਾਫ ਨੇ ਪੂਰਨ ਸਹਿਯੋਗ ਦਿੱਤਾ। ਹਰਦੇਵ ਸਿੰਘ ਕਾਲਾਂਵਾਲੀ, ਜਸਵੀਰ ਸੋਨੀ ਨੇ ਜਾਦੂ ਟ੍ਰਿਕ ਵਿਖਾਏ। ਜਸਵੰਤ ਸਿੰਘ ਪਟਵਾਰੀ ਨੇ ਸਟੇਜ ਸੰਚਾਲਨ ਕੀਤਾ।

ਇਕਾਈ ਭੰਗੂ ਵੱਲੋਂ 18 ਜਨਵਰੀ ਨੂੰ ਪਿੰਡ ਬੜਾਗੁੜਾ, ਦੌਲਤਪੁਰ ਖੇੜਾ, ਲਕੜਵਾਲੀ, ਦਾਲੀਵਾਲੀ, 19 ਜਨਵਰੀ ਨੂੰ ਸ.ਹ.ਸ. ਸੂਰਡੀਆ, ਸ.ਸ.ਸ.ਸ. ਰੋੜੀ ਵਿਖੇ ਪ੍ਰੋਗਰਾਮ ਦਿੱਤੇ ਗਏ। ਸੂਬਾ ਆਗੂ ਰਜਿੰਦਰ ਭਦੌੜ ਨੇ ਸੰਬੋਧਨ ਕੀਤਾ, ਹਰਦੇਵ ਸਿੰਘ ਅਤੇ ਜਸਵੀਰ ਸੋਨੀ ਨੇ ਜਾਦੂ ਟ੍ਰਿਕ ਵਿਖਾਏ। ਨਛੱਤਰ ਸਿੰਘ, ਖੇਮ ਸਿੰਘ, ਅੰਬੇਦਕਰ ਕਲੱਬ, ਸੁਰਿੰਦਰ ਕੁਮਾਰ, ਸਾਧੂ ਸਿੰਘ, ਗੁਰਦਾਸ ਸਿੰਘ, ਅਸ਼ੋਕ ਕੁਮਾਰ, ਮਾ. ਅਜੈਬ ਸਿੰਘ, ਰਵੀ, ਜਗਦੀਸ਼, ਹਰਦੇਵ ਸਿੰਘ, ਹੀਰਾ ਸਿੰਘ, ਜਰਨੈਲ ਸਿੰਘ, ਸਕੂਲ ਮੁਖੀਆਂ ਅਤੇ ਸਟਾਫ ਦਾ ਪੂਰਾ ਯੋਗਦਾਨ ਰਿਹਾ। ਜਸਵੰਤ ਪਟਵਾਰੀ ਨੇ ਸਟੇਜ ਸੰਚਾਲਨ ਕੀਤਾ।

**ਇਕਾਈ ਕਾਲਾਂਵਾਲੀ** : 20 ਜਨਵਰੀ ਨੂੰ ਸ.ਸ.ਸ.ਸ. (ਲੜਕੇ) ਕਾਲਾਵਾਲੀ, ਸ.ਸ.ਸ.ਸ. (ਲੜਕੀਆਂ), 21 ਜਨਵਰੀ ਨੂੰ ਸ.ਸ.ਸ.ਸ. ਕੁਸੱਰ, ਸ.ਸ.ਸ.ਸ. (ਲੜਕੀਆਂ) ਰਾਣੀਆ, 22 ਜਨਵਰੀ ਨੂੰ ਬੀ.ਐਡ. ਕਾਲਜ, ਮਾਤਾ ਹਰ ਕੀ ਦੇਵੀ ਵੂਮੈਨ ਕਾਲਜ, 23 ਜਨਵਰੀ ਨੂੰ ਦਸ਼ਮੇਸ਼ ਪਬਲਿਕ ਸਕੂਲ ਕਾਲਾਂਵਾਲੀ, ਸ.ਸ.ਸ.ਸ. ਮੰਡੀ ਡੱਬਵਾਲੀ ਵਿਖੇ ਪ੍ਰੋਗਰਾਮ ਦਿੱਤੇ ਗਏ। ਜਿਹਨਾਂ ਨੂੰ ਸਮਸ਼ੇਰ ਸਿੰਘ ਚੋਰਮਾਰ, ਮਾ. ਅਜੈਬ ਸਿੰਘ, ਜਸਵੀਰ ਸੋਨੀ, ਮੇਹਰ ਸਿੰਘ ਮੱਲਕਾ ਨੇ ਸੰਬੋਧਨ ਕੀਤਾ ਅਤੇ ਜਾਦੂ ਟ੍ਰਿਕ ਵਿਖਾਏ। ਮਾ. ਜਗਦੀਸ਼ ਸਿੰਘ, ਮਾ. ਸੁਰਿੰਦਰਪਾਲ ਸਿੰਘ ਅਤੇ ਰਾਮ ਸਿੰਘ ਨਿਰਮਾਣ ਨੇ ਵੀ ਸੰਬੋਧਨ ਕੀਤਾ। ਜਗਤਾਰ ਸਿੰਘ ਡੱਬਵਾਲੀ, ਸਮੂਹ ਸਕੂਲ, ਕਾਲਜ ਮੁਖੀਆ, ਸਟਾਫ ਨੇ ਭਰਵਾ ਸਹਿਯੋਗ ਦਿੱਤਾ।

**ਇਕਾਈ ਮੌੜ** : 24 ਅਤੇ 25 ਜਨਵਰੀ ਨੂੰ ਮੌੜ ਮੰਡੀ ਦੀਆਂ ਵੱਖ-ਵੱਖ ਥਾਵਾਂ ਤੇ ਇਕਾਈ ਦੀ ਮੱਦਦ ਨਾਲ ਵੈਨ ਲਗਾਕੇ ਸਾਹਿਤ-ਵਿਕਰੀ, ਪ੍ਰਚਾਰ ਕੀਤਾ ਗਿਆ। ਬਲਰਾਜ ਸਿੰਘ, ਹਰਦੀਪ ਸਿੰਘ ਕੁੱਬੇ, ਹਰਨੇਕ ਮੌੜ, ਸੁਸ਼ੀਲ ਕੁਮਾਰ ਲਵਲੀ ਦਾ ਪੂਰਨ ਸਹਿਯੋਗ ਰਿਹਾ।

**ਇਕਾਈ ਮੰਡੀ ਕਾਲਾਂਵਾਲੀ** : 26 ਜਨਵਰੀ ਨੂੰ ਸ.ਹ.ਸ. ਦੇਸੂ ਮਲਕਾਣਾ ਵਿਖੇ ਪ੍ਰੋਗਰਾਮ ਦਿੱਤਾ ਗਿਆ। ਜਸਵੰਤ ਪਟਵਾਰੀ, ਹਰਦੇਵ ਸਿੰਘ ਨੇ ਸੰਬੋਧਨ ਕੀਤਾ ਅਤੇ ਜਸਵੀਰ ਸੋਨੀ ਨੇ ਜਾਦੂ ਟ੍ਰਿਕ ਵਿਖਾਏ। ਹਰਵਿੰਦਰ ਸਿੰਘ ਨੇ ਵੈਨ ਡਿਊਟੀ ਨਿਭਾਈ।

**ਇਕਾਈ ਤਲਵੰਡੀ ਸਾਬੋ** : 27 ਜਨਵਰੀ ਨੂੰ ਪਿੰਡ ਸੰਗਤ, ਨਵੋਦਿਆ ਵਿਦਿਆਲਯ ਤਿਉਣਾ ਪੁਜਾਰੀਆ 28 ਜਨਵਰੀ ਨੂੰ ਸ.ਸ.ਸ.ਸ. ਤਲਵੰਡੀ, ਟੈਗੋਰ ਪਬਲਿਕ ਸਕੂਲ ਤਲਵੰਡੀ, 29 ਜਨਵਰੀ ਨੂੰ ਸ.ਹ.ਸ. ਲੇਲੇਵਾਲਾ, ਸ.ਸ.ਸ.ਸ. ਮੇਖਪੁਰਾ ਵਿਖੇ ਵੈਨ ਨਾਲ ਪ੍ਰੋਗਰਾਮ ਦਿੱਤੇ। ਵੱਖ-ਵੱਖ ਪ੍ਰੋਗਰਾਮਾਂ ਵਿੱਚ ਜਸਵੀਰ ਸੋਨੀ, ਅਵਤਾਰ ਸਿੰਘ ਐਡਵੋਕੇਟ, ਜਗਦੀਪ ਗਿੱਲ, ਬਲਦੇਵ ਸਿੰਘ ਨੇ ਸੰਬੋਧਨ ਕੀਤਾ। ਜਾਦੂ ਟ੍ਰਿਕ ਵਿਖਾਏ। ਅਜੀਤਪਾਲ ਸਿੰਘ ਸੰਗਤ, ਜਗਸੀਰ ਸੰਗਤ, ਭੁਪਿੰਦਰ ਸਿੰਘ ਤਿਉਣਾ ਪੁਜਾਰੀਆ, ਮਲਕੀਤ ਸਿੰਘ ਮੈਂਬਰ ਤਿਉਣਾ ਪੁਜਾਰੀਆ, ਰਜਿੰਦਰ ਸਿੰਘ ਪੱਪੀ ਦਾ ਭਰਪੂਰ ਸਹਿਯੋਗ ਰਿਹਾ। ਹਰਵਿੰਦਰ ਸਿੰਘ ਨੇ ਵੈਨ ਡਿਊਟੀ ਨਿਭਾਈ।

**ਇਕਾਈ ਭਾਗੀਵਾਂਦਰ** : 30 ਜਨਵਰੀ ਨੂੰ ਸ.ਹ.ਸ. ਮਲਕਾਣਾ, ਸ.ਐ.ਸ. ਗਾਟਵਾਲੀ, 31 ਜਨਵਰੀ ਨੂੰ ਸ.ਐ.ਸ. ਲਾਲੇਆਣਾ, ਸ.ਸ.ਸ.ਸ. ਭਾਗੀਵਾਂਦਰ ਵਿਖੇ ਪ੍ਰੋਗਰਾਮ ਦਿੱਤੇ ਗਏ। ਜਸਵੀਰ ਸੋਨੀ ਨੇ ਸੰਬੋਧਨ ਕੀਤਾ ਤੇ ਜਾਦੂ ਟ੍ਰਿਕ ਵਿਖਾਏ। ਯੋਗਰਾਜ ਸਿੰਘ, ਰਾਮ ਸਿੰਘ, ਜਸਵੀਰ ਸਿੰਘ, ਕੇਵਲ ਸਿੰਘ, ਰਘੁਵੀਰ ਸਿੰਘ, ਗੁਰਜੀਤ ਸਿੰਘ, ਡਾ. ਬਲੌਰ ਸਿੰਘ, ਹਰਵਿੰਦਰ ਸਿੰਘ (ਵੈਨ ਡਿਊਟੀ) ਦਾ ਪੂਰਾ ਸਹਿਯੋਗ ਰਿਹਾ।

**ਇਕਾਈ ਭੁੱਚੋ**: 1 ਫਰਵਰੀ ਨੂੰ ਬਸ ਸਟੈਂਡ, ਮੇਨ ਬਜਾਰ ਭੁੱਚੋ ਵਿਖੇ ਵੈਨ ਲਾਈ ਗਈ। 2 ਫਰਵਰੀ ਨੂੰ ਗੁਰੂ ਤੇਗ ਬਹਾਦਰ ਪਬਲਿਕ ਸਕੂਲ ਭੁੱਚੋ ਮੰਡੀ, 3 ਫਰਵਰੀ ਨੂੰ ਪਿੰਡ ਚੱਕ ਰਾਮ ਸਿੰਘ ਵਾਲਾ ਵਿਖੇ ਨੌਜਵਾਨ ਸਭਾ ਵੱਲੋਂ ਕਰਵਾਏ ਨਾਟਕ ਮੇਲੇ ਵਿੱਚ ਵੈਨ ਲਗਾਈ ਗਈ। ਸਕੂਲ ਵਿਖੇ ਗੁਰਸੇਵਕ ਸਿੰਘ ਨੇ ਸਟੇਜ ਸੰਚਾਲਨ ਕੀਤਾ, ਜਸਵੀਰ ਸੋਨੀ ਨੇ ਸੰਬੋਧਨ ਕੀਤਾ, ਜਾਦੂ ਟ੍ਰਿਕ ਵਿਖਾਏ। ਗੁਰਸੇਵਕ ਸਿੰਘ, ਹਰਵਿੰਦਰ ਸਿੰਘ, ਕਰਮਜੀਤ ਸਿੰਘ ਦਾ ਪੂਰਾ ਸਹਿਯੋਗ ਰਿਹਾ।

**ਇਕਾਈ ਬਰਗਾੜੀ** : 6 ਫਰਵਰੀ ਨੂੰ ਸ.ਸ.ਸ.ਸ. ਬਰਗਾੜੀ, ਸ.ਹ.ਸ. ਰੋਮਾਣਾ ਅਜੀਤ ਸਿੰਘ ਵਾਲਾ ਵਿਖੇ ਦਿੱਤੇ ਪ੍ਰੋਗਰਾਮਾਂ ਨੂੰ ਸੂਬਾ ਆਗੂ ਰਜਿੰਦਰ ਭਦੌੜ ਨੇ ਸੰਬੋਧਨ ਕੀਤਾ, ਜਾਦੂ ਟ੍ਰਿਕ ਵਿਖਾਏ। ਚੰਨਣ ਵਾਂਦਰ, ਹਰਜੀਤ ਸਿੰਘ, ਖੁਸ਼ਵੰਤ ਬਰਗਾੜੀ ਦਾ ਪੂਰਾ ਸਹਿਯੋਗ ਰਿਹਾ। ਹਰਵਿੰਦਰ ਸਿੰਘ ਨੇ ਵੈਨ ਡਿਊਟੀ ਨਿਭਾਈ। 7 ਫਰਵਰੀ ਨੂੰ 'ਕ੍ਰਿਸ਼ਨ ਬਰਗਾੜੀ ਯਾਦਗਾਰੀ ਨਾਟਕ ਮੇਲੇ' ਵਿੱਚ ਵੈਨ ਪੁੱਜੀ। 8 ਫਰਵਰੀ ਨੂੰ ਬਾਜਾਖਾਨਾ ਚੌਂਕ ਵਿੱਚ ਲਾਈ ਗਈ। 9 ਫਰਵਰੀ ਨੂੰ ਸਰਕਾਰੀ ਕਾਲਜ, ਕੋਟਕਪੂਰਾ ਵਿਖੇ ਲਾਈ ਵੈਨ ਨਾਲ ਰਣਜੀਤ ਬਠਿੰਡਾ, ਜਸਵੀਰ ਸੋਨੀ ਨੇ ਡਿਊਟੀ ਨਿਭਾਈ।

**ਇਕਾਈ ਬਰਨਾਲਾ** : 11 ਫਰਵਰੀ ਨੂੰ ਸ.ਸ.ਸ.ਸ. ਸੇਖਾ, ਸ.ਸ.ਸ.ਸ. ਕੱਟੂ, 12 ਫਰਵਰੀ ਨੂੰ ਸ.ਹ.ਸ. ਹਰੀਗੜ੍ਹ, ਸ.ਹ.ਸ. ਭੱਠਲ, 13 ਫਰਵਰੀ ਨੂੰ ਸ.ਸ.ਸ.ਸ. ਦਾਨਗੜ੍ਹ, ਸ.ਹ.ਸ. ਉੱਪਲੀ ਅਤੇ 14 ਫਰਵਰੀ ਨੂੰ ਗੁਰੂ ਗੋਬਿੰਦ ਸਿੰਘ ਕਾਲਜ ਸੰਘੇੜਾ ਵਿਖੇ ਕੀਤੇ ਪ੍ਰੋਗਰਾਮਾਂ ਨੂੰ ਸੂਬਾ ਆਗੂ ਬਲਵਿੰਦਰ ਬਰਨਾਲਾ ਨੇ ਸੰਬੋਧਨ ਕੀਤਾ। ਜਸਵੀਰ ਸੋਨੀ ਨੇ ਜਾਦੂ ਦੇ ਟ੍ਰਿਕ ਵਿਖਾਏ। ਹਰਵਿੰਦਰ ਸਿੰਘ ਨੇ ਵੈਨ ਡਿਊਟੀ ਤਨਦੇਹੀ ਨਾਲ ਨਿਭਾਈ।



**ਲੋਕ ਕਵੀ ਸੰਤ ਰਾਮ ਉਦਾਸੀ**

20 ਅਪ੍ਰੈਲ 1939 - 6 ਨਵੰਬਰ 1986

## ਅਜੇ

ਅਜੇ ਨਾ ਆਈ ਮੰਜ਼ਲ ਤੇਰੀ, ਅਜੇ ਵਡੇਰਾ ਪਾੜਾ ਏ
ਹਿਮਤ ਕਰ ਅਲਬੇਲੇ ਰਾਹੀ, ਅਜੇ ਹਨੇਰਾ ਗਾੜ੍ਹਾ ਏ
ਅਜੇ ਮੁਸੱਵਰ ਛਾਪ ਨਾ ਸਕਿਆ, ਦਰਦ ਦੀਆਂ ਤਸਵੀਰਾਂ ਨੂੰ
ਅਜੇ ਮਿਸਤਰੀ ਤੋੜ ਨਾ ਸਕਿਆ, ਇਹ ਮਜ਼ਬੀ ਜ਼ੰਜੀਰਾਂ ਨੂੰ
ਅਜੇ ਇਸ਼ਕ ਦਾ ਕਾਸਾ ਖਾਲੀ, ਖ਼ੈਰ ਹੁਸਨ ਨੇ ਪਾਇਆ ਨਾ
ਮਾਨਵਤਾ ਦੇ ਬੂਹੇ 'ਤੇ ਕੋਈ ਰਾਂਝਾ ਮੰਗਣ ਆਇਆ ਨਾ
ਹਰ ਦਿਲ ਦੇ ਵਿੱਚ ਸ਼ਿਕਵੇ, ਝੋਰੇ, ਹਰ ਦਿਲ ਦੇ ਵਿੱਚ ਸਾੜਾ ਏ
ਅਜੇ ਬਹਾਰਾਂ ਨਹੀਂ ਚਹਿਕੀਆਂ, ਅਜੇ ਹਨੇਰਾ ਗਾੜ੍ਹਾ ਏ
ਅਜੇ ਕਿਰਤ ਦੀ ਬੁੱਕ ਹੈ ਖਾਲੀ, ਵਿਹਲੜ ਰੱਜ ਕੇ ਖਾਂਦੇ ਨੇ
ਮੁੱਲਾਂ, ਪੰਡਤ, ਭਾਈ, ਧਰਮ ਦੇ ਠੇਕੇਦਾਰ ਕਹਾਂਦੇ ਨੇ
ਅਜੇ ਮਨੁੱਖ ਦੀ ਕਾਇਆ ਉੱਤੇ, ਸਾਇਆ ਹੈ ਜਾਗੀਰਾਂ ਦਾ
ਅਜੇ ਮਨੁੱਖ ਨਾ ਮਾਲਿਕ ਬਣਿਆ, ਆਪਣੀਆਂ ਤਕਦੀਰਾਂ ਦਾ
ਅਜੇ ਕਿਸੇ ਬੇਵੱਸ ਜਿਸਮ ਦਾ, ਮਿਲਦਾ ਏਥੇ ਭਾੜਾ ਏ
ਅਜੇ ਨਾ ਸੁੱਤੀ ਜਨਤਾ ਜਾਗੀ, ਅਜੇ ਹਨੇਰਾ ਗਾੜ੍ਹਾ ਏ
ਅਜੇ ਤਾਂ ਏਥੇ ਲੋਕਾਂ ਦੇ, ਅਰਮਾਨ ਵੀ ਵੇਚੇ ਜਾਂਦੇ ਨੇ
ਅਜੇ ਤਾਂ ਪੈਸੇ ਪੈਸੇ ਤੋਂ, ਈਮਾਨ ਵੀ ਵੇਚੇ ਜਾਂਦੇ ਨੇ
ਅਜੇ ਹੈ ਪਰਬਤ ਓਡਾ-ਕੋਡਾ, ਅਜੇ ਨਾ ਤੇਜ਼ ਕੁਹਾੜਾ ਏ
ਅਜੇ ਨਾ ਸ਼ੀਰੀ, ਹੱਥ ਵਟਾਇਆ, ਅਜੇ ਹਨੇਰਾ ਗਾੜ੍ਹਾ ਏ
ਅਜੇ ਤੇ ਹਿੰਸਾ ਖੁੱਲ੍ਹੀ ਚਰਦੀ, ਅਮਨ ਅਮਨ ਦੇ ਨਾਅਰੇ ਥੱਲੇ
ਅਜੇ ਹੈ ਦੁਨੀਆਂ ਨਰਕ ਭੋਗਦੀ, ਜੰਨਤ ਦੇ ਇਕ ਲਾਰੇ ਥੱਲੇ

## ਇੱਕ ਸ਼ਰਧਾਂਜਲੀ



ਗੋਵਿੰਦ ਪੰਸਾਰੇ

ਭਾਰਤ ਦੀ ਤਰਕਸ਼ੀਲ ਲਹਿਰ ਦੇ ਨਾਮਵਰ ਆਗੂ ਡਾ. ਨਰੇਂਦਰ ਦਾਭੋਲਕਰ ਦੀ ਸ਼ਹਾਦਤ ਤੋਂ ਬਾਅਦ ਮਹਾਂਰਾਸ਼ਟਰ 'ਚ ਤਰਕਸ਼ੀਲ ਲਹਿਰ ਦੇ ਸਰਗਰਮ ਕਾਰਕੁੰਨ ਤੇ ਕਮਿਊਨਿਸਟ ਆਗੂ ਗੋਵਿੰਦ ਪੰਸਾਰੇ ਨੂੰ ਪਿਛਲੇ ਦਿਨੀਂ ਫਿਰਕੂ ਤਾਕਤਾਂ ਨੇ ਸ਼ਹੀਦ ਕਰ ਦਿੱਤਾ ਹੈ।26 ਨਵੰਬਰ 1933 ਨੂੰ ਮਹਾਂਰਾਸ਼ਟਰ 'ਚ ਅਹਿਮਦ ਨਗਰ ਜਿਲੇ ਦੇ ਪਿੰਡ ਕੋਲਹਾਰ ਵਿੱਚ ਜਨਮੇ ਗੋਵਿੰਦ ਪੰਸਾਰੇ ਨੇ ਆਪਣੀ ਜ਼ਿੰਦਗੀ ਦਾ ਸਫਰ ਅਖਬਾਰ ਦੀ ਵੰਡ ਤੋਂ ਸ਼ੁਰੂ ਕਰਕੇ ਮਿਊਂਸੀਪਲ ਕਮੇਟੀ ਵਿੱਚ ਚਪੜਾਸੀ ਦੀ ਨੌਕਰੀ ਤੋਂ ਕੀਤਾ। ਪ੍ਰਾਇਮਰੀ ਅਧਿਆਪਕ ਤੋਂ ਬਾਅਦ ਉਨ੍ਹਾਂ 1966 ਵਿੱਚ ਵਕਾਲਤ ਸ਼ੁਰੂ ਕੀਤੀ ਅਤੇ ਕਈ ਸਾਲ ਬਾਰ ਐਸੋਸੀਏਸ਼ਨ ਦੇ ਪ੍ਰਧਾਨ ਰਹੇ। ਉਹ ਕਾਮਿਊਨਿਸਟ ਪਾਰਟੀ ਆਫ ਇੰਡੀਆ ਦੇ ਸਰਗਰਮ ਕਾਰਕੁੰਨ ਰਹੇ। ਉਨ੍ਹਾਂ ਨੂੰ ਮਰਾਠੀ ਅਤੇ ਮਾਰਕਸਵਾਦੀ ਮੂਲ ਦੇ ਅਹਿਮ ਮਾਰਕਸਵਾਦੀ ਲੇਖਕਾਂ ਵਿੱਚ ਗਿਣਿਆ ਜਾਂਦਾ ਸੀ। ਉਨ੍ਹਾਂ ਮਰਾਠੀ ਵਿੱਚ ਸਮਾਜ, ਜਾਤ ਮਸਲਿਆਂ ਨੂੰ ਮੁਖਾਤਿਬ 20 ਦੇ ਕਰੀਬ ਪੁਸਤਕਾਂ ਲਿਖੀਆਂ। ਪੰਸਾਰੇ ਨੇ 1984 ਵਿੱਚ 'ਸਿਵਾ ਜੀ ਕੌਣ ਹੋਤਾ' ਨਾਮ ਦੀ ਕਿਤਾਬ ਲਿਖੀ। ਜਿਸ ਦਾ ਅਨੁਵਾਦ ਹਿੰਦੀ, ਅੰਗਰੇਜ਼ੀ, ਕੰਨੜ, ਉਰਦੂ ਅਤੇ ਗੁਜਰਾਤੀ ਵਿੱਚ ਹੋਇਆ। ਇਹ ਕਿਤਾਬ ਮਰਾਠੀ ਵਿੱਚ ਚੌਵੀ ਵਾਰ ਛਪ ਕੇ 1,50,000 ਤੋਂ ਜਿਆਦਾ ਗਿਣਤੀ ਵਿੱਚ ਵਿਕ ਚੁੱਕੀ ਹੈ। ਇਹ ਮੂਲਵਾਦੀ ਤਾਕਤਾਂ ਦੀ ਨੈਤਿਕ ਹਾਰ ਹੈ। ਉਹ ਸੱਚ ਦੀ ਅਵਾਜ ਨੂੰ ਕਦੇ ਵੀ ਬੰਦ ਨਹੀਂ ਕਰ ਸਕਣਗੇ।

...ਅਦਾਰਾ

ਜਿਲਦ ਨੰ : 12 ਰਜਿ ਨੰ: PUNPUN/2002/5393 ਅੰਕ : 2

## ਸਨਮਾਨ



ਕ੍ਰਿਸ਼ਨ ਬਰਗਾੜੀ ਯਾਦਗਾਰੀ ਸਮਾਰੋਹ 'ਚ ਡਾ. ਬਲਵੰਤ ਸਿੰਧੂ ਨੂੰ 13ਵਾਂ ਕ੍ਰਿਸ਼ਨ ਯਾਦਗਾਰੀ ਐਵਾਰਡ ਭੇਂਟ ਕਰਦੇ ਹੋਏ ਸਮਾਗਮ ਕਮੇਟੀ ਮੈਂਬਰ, ਸੂਬਾਈ ਅਹੁਦੇਦਾਰ ਤੇ ਪਤਵੰਤੇ।

## ਵਧਦੇ ਕਦਮ



ਸੰਗਰੂਰ 'ਚ ਜੋਤਿਸ਼ 'ਤੇ ਹੋਏ ਸੈਮੀਨਾਰ ਨੂੰ ਸੰਬੋਧਨ ਕਰਦੇ ਹੋਏ ਮਾ. ਸੁਰਜੀਤ ਦੌਧਰ ਤੇ ਹਾਜ਼ਰ ਦਰਸ਼ਕ



ਭੰਗੂ ਇਕਾਈ ਵੱਲੋਂ ਤਰਕਸ਼ੀਲ ਸਾਹਿਤ ਵੈਨ ਨੂੰ ਰਵਾਨਾ ਕੀਤੇ ਜਾਣ ਦਾ ਦ੍ਰਿਸ਼

If undelivered please return to :

**Tarksheel**

Tarksheel Bhawan, Tarksheel Chowk,
Sanghera Bye Pass, BARNALA-148101
Post Box No. 55

Ph. 01679-241466, Cell. 98769 53561
Web : www.tarksheel.org
e-mail : tarkshiloffice@gmail.com

BOOK POST
(Printed Matter)

To ..............................................................

..............................................................

..............................................................